11.00 / 30.09.2022 ਤਰਲੋਚਨ ਸਿੰਘ / ਬਰਿੰਦਰਾ ਸਿੰਘ

## PUNJAB VIDHAN SABHA

*Friday, the 30th September, 2022*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 11.00 A.M. Mr. Speaker (Sardar Kultar Singh Sandhwan) in the Chair.*

---

## MATTERS RAISED DURING ZERO HOUR

**ਮਾਨਯੋਗ ਸਪੀਕਰ :** ਜ਼ੀਰੋ ਆਵਰ, ਬਾਜਵਾ ਸਾਹਿਬ ਬੋਲਣਗੇ।

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਦੀਆਂ)** : ਸਰ, ਜ਼ੀਰੋ ਆਵਰ ਵਿੱਚ ਮੈਂ ਬਹੁਤ ਸਾਰੇ ਮੁੱਦੇ ਉਠਾਉਣਾ ਚਾਹੁੰਦਾ ਹਾਂ। ਮੈਂ ਇਨ੍ਹਾਂ ਮੁੱਦਿਆਂ ਤੇ ਤੁਹਾਡਾ ਅਤੇ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਸਭ ਤੋਂ ਵੱਡਾ ਮੁੱਦਾ ਕਿਸਾਨਾਂ ਨਾਲ ਸਬੰਧਿਤ ਹੈ। ਜਿਹੜੀ ਹੁਣੇ ਜਿਹੇ ਬਰਸਾਤ ਹੋਈ ਹੈ ਅਤੇ ਝੱਖੜ ਆਏ ਹਨ, ਇਸ ਨਾਲ ਕਿਸਾਨੀ ਦਾ ਬਹੁਤ ਵੱਡਾ ਨੁਕਸਾਨ ਹੋਇਆ ਹੈ। ਇਸ ਤੋਂ ਪਹਿਲਾਂ ਦੇ ਮਸਲੇ ਵੀ ਅਜੇ ਹੱਲ ਨਹੀਂ ਹੋ ਸਕੇ। ਭਾਵੇਂ ਉਹ ਸਿੱਧੀ ਬਿਜਾਈ ਦਾ ਹੋਵੇ, ਮੂੰਗੀ ਦਾ ਹੋਵੇ, ਪੂਰੇ ਪੈਸੇ ਦੇਣ ਦੀ ਜਿਹੜੀ ਸਰਕਾਰ ਨੇ ਗਾਰੰਟੀ ਦਿੱਤੀ ਸੀ ਜਾਂ ਗਲੋਬਲ ਵਾਰਮਿੰਗ ਕਾਰਨ ਪਿਛਲੀ ਕਣਕ ਦਾ ਝਾੜ ਘੱਟ ਹੋਣ ਦਾ ਮਸਲਾ ਹੋਵੇ, ਇਸ ਤਰ੍ਹਾਂ ਦੇ ਕਈ ਕੰਪਨਸੇਸ਼ਨ ਦੇ ਮੁੱਦੇ ਹਨ।

ਇਸ ਦੇ ਨਾਲ ਹੀ ਰੇਤ ਅਤੇ ਬਜਰੀ ਦਾ ਬਹੁਤ ਵੱਡਾ ਮੁੱਦਾ ਹੈ। ਇਸ ਸਮੇਂ ਸਮੁੱਚੇ ਪੰਜਾਬ ਵਿੱਚ ਸਾਰੀ ਕੰਸਟਰੱਕਸ਼ਨ ਦੀ ਇੰਡਸਟਰੀ ਬੰਦ ਪਈ ਹੈ। 8000 ਰੁਪਏ ਨੂੰ ਜਿਹੜੀ ਰੇਤ ਹੈ ਉਹ ਸੈਂਕੜਾ ਹੋ ਗਈ ਹੈ। ਨਾ ਕਿਸੇ ਮਜ਼ਦੂਰ ਕੋਲ ਕੋਈ ਕੰਮ ਹੈ ਅਤੇ ਨਾ ਹੀ ਕਿਸੇ ਮਿਸਤਰੀ ਜਾਂ ਠੇਕੇਦਾਰ ਕੋਲ ਕੰਮ ਹੈ। ਪੰਜਾਬ ਵਿੱਚ ਕੰਮ ਕੰਪਲੀਟਲੀ ਬੰਦ ਪਿਆ ਹੈ। ਇੱਕ ਸਮੇਂ ਤੁਹਾਡੀ ਪਾਰਟੀ ਨੇ ਐਸ਼ੋਰੈਂਸ ਦਿੱਤੀ ਸੀ ਕਿ ਸਾਨੂੰ ਸਰਕਾਰ ਵਿੱਚ ਆ ਲੈਣ ਦਿਉ ਤਾਂ ਅਸੀਂ ਪਿਛਲੀ ਸਰਕਾਰ ਤੋਂ ਵੀ ਅੱਧੇ ਰੇਟ ਤੇ ਗਰੈਵਲ ਅਤੇ ਸੈਂਡ ਮੁਹੱਈਆ ਕਰਵਾਵਾਂਗੇ।

ਤੀਸਰੀ ਸਮੱਸਿਆ ਬਹੁਤ ਵੱਡੀ ਹੈ ਜੋ ਕਿ ਲਾਅ ਐਂਡ ਆਰਡਰ ਦੀ ਸਮੱਸਿਆ ਹੈ। ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ, ਤੁਸੀਂ ਬੀ.ਏ.ਸੀ. ਦੀ ਮੀਟਿੰਗ ਵਿੱਚ ਸਾਨੂੰ ਕਿਹਾ ਵੀ ਸੀ ਕਿ ਤੁਸੀਂ ਇਹ ਮੁੱਦੇ ਲੈ ਕੇ ਆਉ ਅਤੇ ਅਸੀਂ ਬਕਾਇਦਾ ਆਪੋਜ਼ੀਸ਼ਨ ਨੂੰ ਟਾਈਮ ਦੇਵਾਂਗੇ।

ਚੌਥਾ ਮੁੱਦਾ ਸਾਡਾ ਬਹੁਤ ਇੰਪਾਰਟੈਂਟ ਹੈ, ਉਹ ਕੱਲ੍ਹ ਵਾਲਾ ਮੁੱਦਾ ਹੈ। ਅਜੇ ਤੱਕ ਸਰਕਾਰ ਨੇ ਜਾਂ ਮੁੱਖ ਮੰਤਰੀ ਸਾਹਿਬ ਨੇ ਹਾਊਸ ਵਿੱਚ ਆ ਕੇ ਸਮੁੱਚੇ ਪੰਜਾਬ ਨੂੰ ਅਤੇ ਸਾਨੂੰ ਆਪੋਜ਼ੀਸ਼ਨ ਨੂੰ ਕੋਈ ਐਸ਼ੋਰੈਂਸ ਨਹੀਂ ਦਿੱਤੀ ਕਿ ਸਰਦਾਰ ਫੌਜਾ ਸਿੰਘ ਸਰਾਰੀ ਦੇ ਕੇਸ ਵਿੱਚ ਤੁਹਾਡਾ ਕੀ ਰੁਖ ਹੈ। ਕੀ ਤੁਸੀਂ ਉਨ੍ਹਾਂ ਨੂੰ ਕੈਬਨਿਟ ਵਿੱਚੋਂ ਬਰਖਾਸਤ ਕਰੋਗੇ? ਕੀ ਵਿਜੇ ਸਿੰਗਲਾ ਜੀ ਦੀ ਤਰ੍ਹਾਂ ਉਨ੍ਹਾਂ ਤੇ ਵੀ ਕੇਸ ਰਜਿਸਟਰ ਕੀਤਾ ਜਾਵੇਗਾ? ਉਨ੍ਹਾਂ ਵਾਲਾ ਹੀ ਮਾਪਦੰਡ ਲਾਗੂ ਕੀਤਾ ਜਾਵੇਗਾ ਕਿ ਨਹੀਂ ਕੀਤਾ ਜਾਵੇਗਾ?

ਇਹ ਤਿੰਨ ਚਾਰ ਮੁੱਦੇ ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਧੰਨਵਾਦ। ਸਰਦਾਰ ਕੁਲਵੰਤ ਸਿੰਘ ਪੰਡੋਰੀ ਜੀ।

**ਸਰਦਾਰ ਕੁਲਵੰਤ ਸਿੰਘ ਪੰਡੋਰੀ (ਮਹਿਲ ਕਲਾਂ, ਐਸ.ਸੀ.)**: ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ। ਮੈਂ ਇੱਕ ਮੁੱਦਾ ਉਠਾਉਣਾ ਚਾਹੁੰਦਾ ਹਾਂ ਜੋ ਕਿ ਸਿੱਖ ਕੌਮ ਨਾਲ ਸਬੰਧਿਤ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਇਲੈਕਸ਼ਨਾਂ ਲੰਮੇ ਸਮੇਂ ਤੋਂ ਨਹੀਂ ਹੋਈਆਂ ਤਕਰੀਬਨ 2011 ਤੋਂ 2016 ਦਰਮਿਆਨ ਇੱਕ ਇਲੈਕਸ਼ਨ ਕਮਿਸ਼ਨ ਬਣਿਆ ਸੀ। ਉਦੋਂ 2016 ਵਿੱਚ ਵਿਧਾਨ ਸਭਾ ਵਿੱਚ ਵੀ ਰੈਜ਼ੋਲਿਊਸ਼ਨ ਪਾਸ ਹੋ ਗਿਆ ਸੀ ਕਿ ਕੇਂਦਰ ਇਹ ਇਲੈਕਸ਼ਨਾਂ ਜਲਦੀ ਕਰਵਾਏ। ਪਰੰਤੂ 11 ਸਾਲ ਬੀਤ ਜਾਣ ਦੇ ਬਾਵਜੂਦ ਵੀ ਇਲੈਕਸ਼ਨਾਂ ਦਾ ਕੰਮ ਉੱਥੇ ਹੀ ਖੜ੍ਹਾ ਹੈ। ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਵਿਧਾਨ ਸਭਾ ਵਿੱਚ ਦੁਬਾਰਾ ਮਤਾ ਪਾਇਆ ਜਾਵੇ ਤਾਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਇਲੈਕਸ਼ਨਾਂ ਹੋ ਸਕਣ।

ਇਨ੍ਹਾਂ ਅਦਾਰਿਆਂ ਵਿੱਚ ਲੰਮੇ ਸਮੇਂ ਤੋਂ ਸ਼੍ਰੋਮਣੀ ਗੁਰਦਰਆਰਾ ਪ੍ਰਬੰਧਕ ਕਮੇਟੀ ਵਿੱਚ ਉਹੀ ਮੈਂਬਰ ਬੈਠੇ ਹਨ। ਉਹ ਆਪਣੇ ਚਹੇਤਿਆਂ ਨੂੰ, ਆਪਣੇ ਰਿਸ਼ਤੇਦਾਰਾਂ ਨੂੰ ਗਰਾਂਟਾਂ ਦੇ ਰਹੇ ਹਨ, ਜਦੋਂ ਕਿ ਇਹ ਗਰਾਂਟਾਂ ਆਮ ਲੋਕਾਂ, ਗਰੀਬ ਘਰਾਂ ਦੇ ਲੋਕਾਂ ਨੂੰ ਦੇਣੀਆਂ ਹੁੰਦੀਆਂ ਹਨ। ਜੇਕਰ ਇਸ ਦੀ ਜਾਂਚ ਕਰਵਾਈ ਜਾਵੇ ਤਾਂ ਇਸ ਵਿੱਚੋਂ ਕਰੋੜਾਂ ਰੁਪਏ ਦੇ ਘਪਲੇ ਨਿਕਲਣਗੇ। ਇਹ ਮੈਂਬਰ ਆਪਣੇ ਰਿਸ਼ਤੇਦਾਰਾਂ ਨੂੰ ਹੀ ਤਰੱਕੀਆਂ ਦੇ ਰਹੇ ਹਨ। ਇਸ ਕਰਕੇ ਇਸ ਬਾਰੇ ਜਲਦੀ ਤੋਂ ਜਲਦੀ ਵਿਧਾਨ ਸਭਾ ਵਿੱਚ ਮਤਾ ਪਾ ਕੇ ਭੇਜਿਆ ਜਾਵੇ ਤਾਂ ਕਿ ਜਲਦੀ ਤੋਂ ਜਲਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਹੋ ਸਕੇ। ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ।

**ਮਾਨਯੋਗ ਸਪੀਕਰ** : ਧੰਨਵਾਦ ਜੀ। ਡਾਕਟਰ ਸੁਖਵਿੰਦਰ ਕੋਟਲੀ ਜੀ।

**ਡਾਕਟਰ ਸੁਖਵਿੰਦਰ ਸਿੰਘ ਕੋਟਲੀ (ਆਦਮਪੁਰ, ਐਸ.ਸੀ.)**: ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਇੱਕ ਬਹੁਤ ਹੀ ਜ਼ਰੂਰੀ ਮੁੱਦੇ ਵੱਲ ਦਿਵਾਉਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਤੁਸੀਂ ਮੈਨੂੰ ਇਹ ਮੁੱਦਾ ਉਠਾਉਣ ਦਾ ਮੌਕਾ ਦਿੱਤਾ, ਤੁਹਾਡਾ ਬਹੁਤ ਧੰਨਵਾਦ। ਮੈਂ ਆਦਮਪੁਰ ਹਲਕੇ ਤੋਂ ਚੁਣ ਕੇ ਆਇਆ ਹਾਂ। ਆਦਮਪੁਰ

ਹਲਕੇ ਵਿੱਚ ਇੱਕ ਸ਼ਹਿਰ ਵਿੱਚ ਲੰਮੇ ਸਮੇਂ ਤੋਂ ਬਰਿੱਜ ਬਣ ਰਿਹਾ ਹੈ ਜਿਹੜਾ ਕਿ 2016 ਵਿੱਚ ਸ਼ੁਰੂ ਹੋਇਆ ਸੀ ਪਰੰਤੂ ਉਹ ਅੱਜ ਤੱਕ ਵੀ ਕੰਪਲੀਟ ਨਹੀਂ ਹੋਇਆ।

ਗ.ਕੌ/ਬ.ਸ./30-9-2022/ 11.05

ਇਹ ਰੋਡ ਹਿਮਾਚਲ ਪ੍ਰਦੇਸ਼ ਅਤੇ ਜੰਮੂ ਕਸ਼ਮੀਰ ਨੂੰ ਲਿੰਕ ਕਰਦਾ ਹੈ। ਹਿਮਾਚਲ ਪ੍ਰਦੇਸ਼ ਅੰਦਰ ਬਹੁਤ ਸਾਰੇ ਧਾਰਮਿਕ ਸਥਾਨ ਹਨ। ਲੋਕਾਂ ਨੂੰ ਬਹੁਤ ਵੱਡੀਆਂ ਦਿੱਕਤਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਸੇ ਕਾਰਨ ਹੀ ਆਦਮਪੁਰ ਦਾ ਏਅਰਪੋਰਟ ਬਣਨ ਜਾ ਰਿਹਾ ਸੀ। ਇਹ ਬ੍ਰਿਜ ਨਾ ਬਣਨ ਕਾਰਨ ਏਅਰਪੋਰਟ ਦੇ ਰਸਤਿਆਂ ਦਾ ਕੰਮ ਮੁਕੰਮਲ ਨਹੀਂ ਹੋ ਸਕਿਆ। ਜਿਹੜੀਆਂ ਫਲਾਈਟਾਂ ਆਦਮਪੁਰ ਤੋਂ ਸ਼ੁਰੂ ਹੋਣੀਆਂ ਸਨ ਉਹ ਸਿਰਫ ਇਸ ਪੁਲ ਕਾਰਨ ਸ਼ੁਰੂ ਨਹੀਂ ਹੋ ਸਕੀਆਂ। ਗੁਰੂ ਰਵਿਦਾਸ ਮਹਾਰਾਜ ਜੀ ਦੇ ਨਾਮ ਤੇ ਏਅਰਪੋਰਟ ਰੋਡ ਦਾ ਨਾਮ ਰੱਖਿਆ ਜਾਣਾ ਸੀ ਪਰ ਉਹ ਰੋਡ ਕੰਪਲੀਟ ਨਹੀਂ ਹੋ ਰਹੀ, ਜਿਸ ਕਾਰਨ ਪੂਰੇ ਪੰਜਾਬ ਨੂੰ ਆਦਮਪੁਰ ਵਿੱਚੋਂ ਲੰਘ ਕੇ ਜਾਣ ਵਾਲੇ ਦੂਜੀਆਂ ਸਟੇਟਾਂ ਦੇ ਲੋਕਾਂ ਨੂੰ ਬਹੁਤ ਤੰਗੀ ਆ ਰਹੀ ਹੈ। ਦੂਜੀ ਗੱਲ, ਮੈਂ ਕਹਿਣੀ ਚਾਹੁੰਦਾ ਹਾਂ ਕਿ ਆਦਮਪੁਰ ਨਗਰ ਕੌਂਸਲ ਦੇ ਕਰੀਬ 6 ਕਰੋੜ ਰੁਪਏ ਫੰਡ ਉੱਤੇ ਸਰਕਾਰ ਨੇ ਰੋਕ ਲਗਾਈ ਹੋਈ ਹੈ। ਉਹ ਫੰਡ ਵੀ ਤੁਰੰਤ ਰਿਲੀਜ਼ ਹੋਣੇ ਚਾਹੀਦੇ ਹਨ। ਪਿਛਲੇ ਸੈਸ਼ਨ ਵਿੱਚ ਵੀ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਬੇਨਤੀ ਕੀਤੀ ਸੀ ਕਿ ਪਿੰਡਾਂ ਵਿੱਚ ਹਾਲੇ ਤੱਕ ਪੰਚਾਇਤਾਂ ਦੇ ਕੰਮ ਸ਼ੁਰੂ ਨਹੀਂ ਹੋ ਸਕੇ। ਮਾਨਯੋਗ ਮੰਤਰੀ ਸਾਹਿਬ ਇੱਥੇ ਬੈਠੇ ਹਨ। ਮੈਂ ਉਨ੍ਹਾਂ ਨੂੰ ਵੀ ਇਸ ਸਬੰਧੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਕੰਮਾਂ ਨੂੰ ਤੁਰੰਤ ਸ਼ੁਰੂ ਕਰਵਾਇਆ ਜਾਵੇ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਹਾਂ ਜੀ, ਗੁਰਪ੍ਰੀਤ ਗੋਗੀ ਜੀ।

**ਸ਼੍ਰੀ ਗੁਰਪ੍ਰੀਤ ਬੱਸੀ ਗੋਗੀ (ਲੁਧਿਆਣਾ ਪੱਛਮੀ):** ਬਹੁਤ ਹੀ ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਵਿੱਚ ਜਿਹੜੇ ਪ੍ਰਾਈਵੇਟ ਸਕੂਲ ਹਨ ਕਰੋਨਾ ਦੇ ਕਾਲ ਦੌਰਾਨ ਉਨ੍ਹਾਂ ਨੇ ਇੰਨੀਆਂ ਜ਼ਿਆਦਾ ਭਾਰੀ ਫੀਸਾਂ ਕਰ ਦਿੱਤੀਆਂ ਹਨ ਜਿਸ ਕਾਰਨ ਆਮ ਪਰਿਵਾਰ ਪ੍ਰਾਈਵੇਟ ਸਕੂਲਾਂ ਵਿੱਚ ਆਪਣੇ ਬੱਚਿਆਂ ਨੂੰ ਨਹੀਂ ਪੜ੍ਹਾ ਸਕਦੇ। ਇਨਫਰਾਸਟਰਕਚਰ ਦੇ ਅਲੱਗ ਤੌਰ ਤੇ ਚਾਰਜਿਜ਼ ਲਏ ਜਾਂਦੇ ਹਨ। ਰੀ-ਐਡਮਿਸ਼ਨ ਦੇ ਅਲੱਗ ਤੋਂ ਚਾਰਜਿਜ਼ ਲਏ ਜਾਂਦੇ ਹਨ। ਇਸ ਤਰੀਕੇ ਨਾਲ ਸਾਨੂੰ ਸਕੂਲ ਐਕਟ ਬਣਾ ਦੇਣਾ ਚਾਹੀਦਾ ਹੈ ਤਾਂ ਕਿ ਜਿੰਨੇ ਵੀ ਪ੍ਰਾਈਵੇਟ ਸਕੂਲਾਂ ਵਾਲਿਆਂ ਨੇ ਧਾਂਦਲੀਆਂ ਕੀਤੀਆਂ ਹੋਈਆਂ ਹਨ ਉਨ੍ਹਾਂ ਨੂੰ ਇੱਕ ਦਾਇਰੇ ਵਿੱਚ ਖੜ੍ਹਾ ਕੀਤਾ ਜਾਵੇ। ਇੱਕ ਪਾਲਿਸੀ ਬਣਾ ਦਿੱਤੀ ਜਾਵੇ ਤਾਂ ਕਿ ਵੱਡੇ ਲੈਵਲ ਦੇ ਜਿਹੜੇ ਪ੍ਰਾਈਵੇਟ ਸਕੂਲ ਹਨ ਉਨ੍ਹਾਂ ਨੂੰ ਵੀ ਨੱਥ ਪਵੇ ਕਿਉਂਕਿ ਇਨ੍ਹਾਂ ਨੇ ਬਹੁਤ ਹੀ ਜ਼ਿਆਦਾ ਧਾਂਦਲੀ ਪਾਈ

ਹੋਈ ਹੈ। ਪੰਜਾਬ ਦੇ ਜਿਹੜੇ ਗਰੀਬ ਲੋਕ ਹਨ ਉਨ੍ਹਾਂ ਨੂੰ ਬਹੁਤ ਬੁਰੇ ਤਰੀਕੇ ਨਾਲ ਲੁੱਟਿਆ ਜਾ ਰਿਹਾ ਹੈ। ਇਸ ਦੇ ਨਾਲ-ਨਾਲ ਮੇਰੀ ਦੂਜੀ ਅਪੀਲ ਇਹ ਹੈ ਕਿ One Time Settlement ਜਿਵੇਂ ਕਿ PSPCL, ਗਲਾਡਾ, ਗਮਾਡਾ, ਇੰਪਰੂਵਮੈਂਟ ਟਰੱਸਟ, ਕਾਰਪੋਰੇਸ਼ਨ ... (ਵਿਘਨ)

---

## OBSERVATION BY THE HON'BLE SPEAKER REGARDING CONDUCT OF MEMBERS DURING THE ZERO HOUR AND MAINITAINING THE DIGNITY OF THE HOUSE AND THE CHAIR.

**ਮਾਨਯੋਗ ਸਪੀਕਰ:** ਜ਼ੀਰੋ ਆਵਰ ਵਿੱਚ ਹਰ ਇੱਕ ਮੈਂਬਰ ਨੇ ਇੱਕੋ ਹੀ ਗੱਲ ਰੱਖਣੀ ਹੁੰਦੀ ਹੈ। ਬਾਜਵਾ ਸਾਹਿਬ ਸਭ ਤੋਂ ਵੱਧ ਤਜਰਬੇਕਾਰ ਹਨ। ਅਸੀਂ ਤਾਂ ਪਿਛਲੀ ਵਾਰ ਪਿਛਲੀ ਸਰਕਾਰ ਵਿੱਚ ਨਵੇਂ ਸੀ। ਮੈਂ ਵੀ ਇਨ੍ਹਾਂ ਵਾਲੀ ਥਾਂ (ਆਪੋਜ਼ਿਸ਼ਨ ਬੈਂਚਿਜ਼ ਵੱਲ ਇਸ਼ਾਰਾ) ਤੇ ਬੈਠਾ ਹੁੰਦਾ ਸੀ। ਉਦੋਂ ਅਸੀਂ ਵੀ ਚੇਅਰ ਦੇ ਖਿਲਾਫ ਕਾਫੀ ਕੁਝ ਬੋਲਦੇ ਰਹੇ ਹਾਂ। ਮੈਨੂੰ ਕਿਸੇ ਸਿਆਣੇ ਬੰਦੇ ਨੇ ਦੱਸਿਆ ਸੀ ਕਿ ਇਹ ਆਪਣੀ ਹੀ ਜ਼ਿੰਮੇਵਾਰੀ ਹੁੰਦੀ ਹੈ ਕਿ ਅਸੀਂ ਇਸ ਹਾਊਸ ਦਾ ਮਾਣ ਰੱਖੀਏ, ਚੇਅਰ ਦਾ ਮਾਣ ਰੱਖੀਏ। ਇਹ ਸਾਡੀ ਹੀ ਸਭ ਦੀ ਜ਼ਿੰਮੇਵਾਰੀ ਹੁੰਦੀ ਹੈ। ਜਿਹੜਾ ਜ਼ੀਰੋ ਆਵਰ ਹੁੰਦਾ ਹੈ ਉਸ ਵਿੱਚ ਇੱਕ ਇਸ਼ੂ ਹੀ ਉਠਾਉਣਾ ਹੁੰਦਾ ਹੈ। ਪੂਰੀ ਤਿਆਰੀ ਨਾਲ ਗਾਗਰ ਵਿੱਚ ਸਾਗਰ ਭਰੋ। ਮੈਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ ਪੰਜਾਬ ਦੇ ਪੌਣੇ ਤਿੰਨ ਕਰੋੜ ਲੋਕ ਅਤੇ ਦੁਨੀਆਂ ਵਿੱਚ ਬੈਠੇ ਪੰਜਾਬੀ ਸਾਨੂੰ ਸਭ ਨੂੰ ਦੇਖ ਰਹੇ ਹਨ। ਆਪਣਾ ਕੰਡਕਟ ਮਿਸਾਲੀ ਹੋਣਾ ਚਾਹੀਦਾ ਹੈ। ਇਸ ਲਈ ਚੇਅਰ ਦੇ ਖਿਲਾਫ ਜੋ ਤੁਸੀਂ ਬੋਲਦੇ ਹੋ ਉਹ ਹਾਊਸ ਦੇ ਖਿਲਾਫ ਬੋਲਦੇ ਹੋ। ਇਹ ਹਾਊਸ ਦੀ ਤੌਹੀਨ ਹੈ। ਇਹ ਨਹੀਂ ਹੋਣੀ ਚਾਹੀਦੀ। ਹਾਂ ਜੀ, ਸੇਖੋਂ ਜੀ।

---

## MATTERS RAISED DURING ZERO HOUR *(Resumption)*

**ਸਰਦਾਰ ਗੁਰਦਿੱਤ ਸਿੰਘ ਸੇਖੋਂ (ਫਰੀਦਕੋਟ):** ਸਪੀਕਰ ਸਾਹਿਬ, ਮੈਂ ਵੀ ਸਕੂਲਾਂ ਦੇ ਸਬੰਧ ਵਿੱਚ ਹੀ ਗੱਲ ਕਰਨੀ ਚਾਹੁੰਦਾ ਹਾਂ ਕਿਉਂਕਿ ਅੱਜ ਜੋ ਕੁਝ ਸਕੂਲਾਂ ਵਿੱਚ ਪੜ੍ਹਾ ਰਹੇ ਹਾਂ ਉਸ ਵਿੱਚ ਨਾ ਤਾਂ ਅਸੀਂ ਹਿਸਟਰੀ ਪੜ੍ਹਾ ਰਹੇ ਹਾਂ ਅਤੇ ਫਿਜ਼ੀਕਲ ਐਜੂਕੇਸ਼ਨ ਜੋ ਕਿ ਇੱਕ ਅਹਿਮ ਵਿਸ਼ਾ ਹੈ ਹਰ ਮਨੁੱਖ ਨੂੰ ਆਪਣੇ ਸਰੀਰ ਬਾਰੇ ਜਾਣਕਾਰੀ ਹੋਣੀ ਚਾਹੀਦੀ ਹੈ ਉਸ ਵਿਸ਼ੇ ਨੂੰ ਵੀ ਵਾਧੂ ਵਿਸ਼ੇ ਵਜੋਂ ਲਿਆ ਗਿਆ ਹੈ। ਇੱਕ ਤਾਂ ਸਕੂਲਾਂ ਵਿੱਚ ਐਜੂਕੇਸ਼ਨ ਵਿੱਚ ਹਿਸਟਰੀ ਅਤੇ ਫਿਜ਼ੀਕਲ ਐਜੂਕੇਸ਼ਨ ਲਾਜ਼ਮੀ ਕਰਨਾ ਚਾਹੀਦਾ ਹੈ। ਦੂਜਾ, ਜਿਹੜੇ ਆਪਣੇ ਅੰਤਰਰਾਸ਼ਟਰੀ ਖਿਡਾਰੀ ਹੋਏ ਹਨ ਉਹ ਪਿੰਡਾਂ ਦੇ ਪੀ.ਟੀ., ਡੀ.ਪੀ. ਦੁਆਰਾ ਹੀ ਸਾਹਮਣੇ ਆਏ ਹਨ।

ਪੀ.ਟੀ., ਡੀ.ਪੀ. ਦੁਆਰਾ ਹੀ ਖਿਡਾਰੀਆਂ ਦੀ ਚੋਣ ਕਰਕੇ ਉਨ੍ਹਾਂ ਦੇ ਟੈਲੇਂਟ ਲੱਭ ਕੇ ਅੰਤਰਰਾਸ਼ਟਰੀ ਲੈਵਲ ਤੱਕ ਪਹੁੰਚਾਏ ਹਨ। ਇਸ ਲਈ ਸਕੂਲਾਂ ਵਿੱਚ ਪੀ.ਟੀ., ਡੀ.ਪੀਆਂ ਦੀ ਘਾਟ ਨੂੰ ਪੂਰਾ ਕੀਤਾ ਜਾਵੇ।

**ਮਾਨਯੋਗ ਸਪੀਕਰ:** ਹਾਂ ਜੀ, ਬਲਵਿੰਦਰ ਲਾਡੀ ਜੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ)।

**ਮਾਨਯੋਗ ਸਪੀਕਰ:** ਇਹ ਵੀ ਸਾਰੇ ਤੁਹਾਡੇ ਹੀ ਪਾਰਟੀ ਦੇ ਮੈਂਬਰ ਹਨ। ਤੁਸੀਂ ਚੇਅਰ ਦੀ ਵਰਕਿੰਗ ਤੇ ਕੁਐਸਚਨ ਨਹੀਂ ਕਰ ਸਕਦੇ। ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਹਾਊਸ ਦੇ ਵਿੱਚ ਬਹੁਤ ਵਧੀਆ ਡਿਸਕਸ਼ਨ ਚੱਲ ਰਹੀ ਹੈ। ਇਸ ਨੂੰ ਚੱਲਣ ਦਿੱਤਾ ਜਾਵੇ।

11.10 ਕੁ.ਕ/ਰ.ਕ 30.09.2022

**ਸਰਦਾਰ ਹਰਦੇਵ ਸਿੰਘ ਲਾਡੀ (ਸ਼ਾਹਕੋਟ):** ਸਪੀਕਰ ਸਾਹਿਬ, ਪਹਿਲਾਂ ਤਾਂ ਮੇਰਾ ਨਾਂਅ ਸਹੀ ਬੋਲਿਆ ਜਾਵੇ। ਮੇਰਾ ਨਾਂਅ ਤੁਸੀਂ ਬਲਵਿੰਦਰ ਸਿੰਘ ਲਾਡੀ ਬੋਲ ਦਿੱਤਾ ਹੈ। ਮੇਰਾ ਨਾਂਅ ਹਰਦੇਵ ਸਿੰਘ ਲਾਡੀ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਹਰਦੇਵ ਸਿੰਘ ਲਾਡੀ ਜੀ। Sorry ਜੀ।

**ਸਰਦਾਰ ਹਰਦੇਵ ਸਿੰਘ ਲਾਡੀ:** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਦਨ ਅਤੇ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਤੁਸੀਂ ਬਹੁਤ ਵੱਡੇ ਪੈਮਾਨੇ ਤੇ ਦਿੱਲੀ ਮਾਡਲ ਸਕੂਲਾਂ ਦੀ ਗੱਲ ਕੀਤੀ ਹੈ। ਮੈਂ ਸ਼ਾਹਕੋਟ ਹਲਕੇ ਨੂੰ ਬਿਲੋਂਗ ਕਰਦਾ ਹਾਂ। ਸਾਡਾ ਏਰੀਆ ਦਰਿਆ ਦਾ ਏਰੀਆ ਹੈ। ਇੱਥੇ ਗਰੀਬ ਲੋਕਾਂ ਦੇ ਬੱਚੇ ਪੜ੍ਹਦੇ ਹਨ। ਪਿਛਲੇ ਸਾਲ ਸਾਡੇ ਹਲਕੇ ਦੇ ਸਕੂਲ ਅਪਗ੍ਰੇਡ ਹੋਏ ਸਨ। ਬੱਚਿਆਂ ਦੀਆਂ ਐਡਮਿਸ਼ਨਾਂ ਹੋ ਗਈਆਂ ਸਨ। ਹੁਣ ਬੱਚਿਆਂ ਨੂੰ ਦੂਜੇ ਸਕੂਲਾਂ ਵਿੱਚ ਸ਼ਿਫਟ ਕੀਤਾ ਜਾ ਰਿਹਾ ਹੈ। ਕੀ ਸਰਕਾਰ ਇਹ ਸਹੀ ਕਰ ਰਹੀ ਹੈ? ਬੱਚਿਆਂ ਦੇ ਮਾਪੇ ਵੀ ਬਹੁਤ ਪਰੇਸ਼ਾਨ ਹਨ। ਮੰਤਰੀ ਸਾਹਿਬ, ਹੁਣ ਹਾਊਸ ਵਿੱਚ ਬੈਠੇ ਨਹੀਂ ਹਨ। ਮੈਂ ਸਰਕਾਰ ਦੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਇਸ ਦੇ ਉੱਤੇ ਪੂਰਾ ਗੌਰ ਕੀਤਾ ਜਾਵੇ। ਜਿਹੜੇ ਸਕੂਲ ਅਪਗ੍ਰੇਡ ਹੋਏ ਹਨ, ਬੱਚਿਆਂ ਦੀਆਂ ਐਡਮਿਸ਼ਨਾਂ ਹੋਈਆਂ ਹਨ ਉਨ੍ਹਾਂ ਸਕੂਲਾਂ ਵਿੱਚ ਸਟਾਫ ਦੀ ਕਮੀ ਨੂੰ ਪੂਰਾ ਕੀਤਾ ਜਾਵੇ ਤਾਂ ਕਿ ਬੱਚਿਆਂ ਨੂੰ ਸਹੀ ਤਰੀਕੇ ਦੀ ਐਜੂਕੇਸ਼ਨ ਮਿਲ ਸਕੇ। ਇਸ ਸਰਕਾਰ ਨੇ ਐਜੂਕੇਸ਼ਨ ਦਾ ਨਾਅਰਾ ਮਾਰਿਆ ਸੀ। ਤੁਸੀਂ ਕਿਹਾ ਹੈ ਕਿ ਜ਼ੀਰੋ ਆਵਰ ਵਿੱਚ ਇੱਕ ਕੁਐਸਚਨ ਹੀ ਕਰ ਸਕਦੇ ਹਾਂ। ਮੈਂ ਇਸ ਨਵੀਂ ਸਰਕਾਰ ਬਣਨ ਤੋਂ ਬਾਅਦ ਹਾਊਸ ਵਿੱਚ ਪਹਿਲੀ ਵਾਰ ਬੋਲਣ ਲੱਗਾ ਹਾਂ। ਮੇਰੀ ਇੱਕ ਰਿਕੁਐਸਟ ਹੈ ਪੰਚਾਇਤ ਮੰਤਰੀ ਬੈਠੇ ਹਨ, ਮੈਂ ਤੁਹਾਡੇ ਜ਼ਰੀਏ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਤਿੰਨ ਬਲਾਕ ਹਨ। ਦੋ ਬਲਾਕਾਂ ਦੇ ਵਿੱਚ ਬੀ.ਡੀ.ਓ. ਨਹੀਂ ਹਨ। ਡੈਪੂਟੇਸ਼ਨ ਤੇ ਐਡੀਸ਼ਨਲ ਚਾਰਜਿਜ਼ ਦਿੱਤੇ ਹੋਏ

ਹਨ। ਉਹ ਦਫਤਰ ਵਿੱਚ ਨਹੀਂ ਜਾ ਰਹੇ। ਸਰਪੰਚਾਂ ਦੇ ਕੰਮ ਨਹੀਂ ਹੋ ਰਹੇ ਅਤੇ ਲੋਕ ਬਹੁਤ ਪਰੇਸ਼ਾਨ ਹਨ। ਇਸ ਕਰਕੇ ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਹਲਕੇ ਦੇ ਬਲਾਕਾਂ ਵਿੱਚ ਜਿੱਥੇ ਬੀ.ਡੀ.ਓ. ਨਹੀਂ ਹਨ, ਉੱਥੇ ਬੀ.ਡੀ.ਓ. ਪ੍ਰੋਵਾਈਡ ਕਰਵਾਏ ਜਾਣ।

**ਸ਼੍ਰੀ ਬਰਿੰਦਰ ਕੁਮਾਰ ਗੋਇਲ ਵਕੀਲ (ਲਹਿਰਾ):** ਬਹੁਤ-ਬਹੁਤ ਧੰਨਵਾਦ, ਸਪੀਕਰ ਸਾਹਿਬ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਮੈਂ ਪਿਛਲੇ ਸੈਸ਼ਨ ਵਿੱਚ ਵੀ ਘੱਗਰ ਦਰਿਆ ਦੀ ਗੱਲ ਕੀਤੀ ਸੀ ਤੇ ਅੱਜ ਮੈਂ ਦੁਬਾਰਾ ਘੱਗਰ ਦਰਿਆ ਦੀ ਗੱਲ ਕਰਨਾ ਚਾਹੁੰਦਾ ਹਾਂ। ਕੱਲ੍ਹ ਘੱਗਰ ਦਰਿਆ ਦੇ ਪਾਣੀ ਦਾ ਸਤਰ 747.1 ਫੁੱਟ ਸੀ। ਖਤਰੇ ਦਾ ਪੁਆਇੰਟ 747 ਫੁੱਟ ਤੇ ਹੈ। ਕਈ ਜਗ੍ਹਾ ਬਰੀਚਾਂ ਹੋਈਆਂ ਪਰ ਪਲੱਗ ਕਰ ਦਿੱਤੀਆਂ ਗਈਆਂ ਕਿਉਂਕਿ ਇਹ ਪਹਿਲੀ ਵਾਰ ਹੋਇਆ ਸੀ ਕਿ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਸਾਹਿਬ ਨੇ ਘੱਗਰ ਦਰਿਆ ਦੀ ਸਫਾਈ ਅਤੇ ਡਰੇਨਾਂ ਦੀ ਸਫਾਈ ਬਰਸਾਤਾਂ ਤੋਂ ਪਹਿਲਾਂ ਕਰਵਾ ਦਿੱਤੀ ਸੀ। ਸੋ, ਉਹ ਬਰੀਚਾਂ ਪਲੱਗ ਵੀ ਹੋ ਗਈਆਂ। ਸਰ, ਮੇਰੀ ਇਹ ਬੇਨਤੀ ਹੈ ਕਿ ਸਾਰੇ ਹਰਿਆਣੇ ਦਾ, ਸਾਰੇ ਹਿਮਾਚਲ ਦਾ ਅਤੇ ਸਾਰੇ ਚੰਡੀਗੜ੍ਹ ਦਾ ਪਾਣੀ ਬੰਨ੍ਹ ਕੇ ਸਾਡੇ ਹਲਕੇ ਲਹਿਰੇ ਖਨੌਰੀ ਦੇ ਸਿਰ ਤੇ ਸੁੱਟ ਦਿੱਤਾ ਜਾਂਦਾ ਹੈ। ਪਿਛਲੇ ਮਹੀਨੇ ਦੀ 17 ਤਰੀਕ ਨੂੰ ਸੁਪਰੀਮ ਕੋਰਟ ਵੱਲੋਂ ਫੈਸਲਾ ਹੋਇਆ ਸੀ ਕਿ ਹਰ ਚਾਰ ਹਫਤਿਆਂ ਦੇ ਬਾਅਦ ਮੀਟਿੰਗ ਹੋਇਆ ਕਰੇਗੀ। ਤਿੰਨ ਮਹੀਨਿਆਂ ਬਾਅਦ ਇਹ ਰਿਪੋਰਟ ਸੈਂਟਰਲ ਵਾਟਰ ਕਮਿਸ਼ਨ ਵੱਲੋਂ ਸੁਪਰੀਮ ਕੋਰਟ ਵਿੱਚ ਪੇਸ਼ ਕੀਤੀ ਜਾਵੇਗੀ। 17 ਤਰੀਕ ਨੂੰ ਇਹ ਫੈਸਲਾ ਹੋਇਆ, ਪਰ ਇੱਕ ਵੀ ਮੀਟਿੰਗ ਨਹੀਂ ਕੀਤੀ ਗਈ। ਹਰਿਆਣਾ ਸਰਕਾਰ ਬਿਲਕੁਲ ਵੀ ਕੋਆਪਰੇਟ ਨਹੀਂ ਕਰ ਰਹੀ ਹੈ। ਮੇਰੀ ਬੇਨਤੀ ਹੈ ਕਿ ਅੱਜ ਫਸਲਾਂ ਬਿਲਕੁਲ ਕੱਟਣ ਤੇ ਪਈਆਂ ਹਨ। ਮੈਂ ਪਰਸੋਂ ਘੱਗਰ ਦਰਿਆ ਤੇ ਗਿਆ ਸੀ, ਉੱਥੇ ਲੋਕ ਰੋ ਰਹੇ ਸਨ। ਇੱਕ ਪਾਸੇ ਤਾਂ ਫਸਲਾਂ ਦੀ ਕਟਾਈ ਸ਼ੁਰੂ ਹੋਣ ਵਾਲੀ ਹੈ ਅਤੇ ਦੂਜੇ ਪਾਸੇ ਹੜ੍ਹਾਂ ਦਾ ਪ੍ਰਕੋਪ ਲੋਕਾਂ ਦੇ ਸਿਰ ਤੇ ਆਇਆ ਹੋਇਆ ਹੈ। ਸੋ, ਸਰ ਮੇਰੀ ਬੇਨਤੀ ਹੈ ਕਿ ਇਸ ਮਸਲੇ ਨੂੰ ਪਹਿਲ ਦੇ ਆਧਾਰ ਤੇ ਹੱਲ ਕੀਤਾ ਜਾਵੇ। ਹਰਿਆਣਾ ਸਰਕਾਰ ਆਪਣੀ ਜਿੱਦ ਦੇ ਕਾਰਨ ਲੱਖਾਂ ਲੋਕਾਂ ਦੇ ਗਲ ਤੇ ਤਲਵਾਰ ਲਟਕਾ ਰਹੀ ਹੈ। ਹਰ ਸਾਲ ਉੱਥੇ ਹੜ੍ਹਾਂ ਦੀ ਮਾਰ ਪੈਂਦੀ ਹੈ। ਸਰ, ਮੇਰੀ ਬੇਨਤੀ ਹੈ ਕਿ ਇਸ ਨੂੰ ਪਹਿਲ ਦੇ ਆਧਾਰ ਤੇ ਹੱਲ ਕੀਤਾ ਜਾਵੇ।

**Mr. Speaker:** Thank you.

**ਸ਼੍ਰੀ ਬਰਿੰਦਰ ਕੁਮਾਰ ਗੋਇਲ ਵਕੀਲ:** ਸਰ, ਤੁਹਾਡੀ ਇਜਾਜ਼ਤ ਦੇ ਨਾਲ ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ। ਤੁਸੀਂ ਕਿਹਾ ਸੀ ਕਿ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕੋਈ ਗੱਲ ਨਹੀਂ ਹੋਣੀ ਹੈ।

**ਮਾਨਯੋਗ ਸਪੀਕਰ:** ਤੁਸੀਂ ਆਪ ਹੀ ਇਜਾਜ਼ਤ ਲੈ ਲਈ ਹੈ।

**ਸ਼੍ਰੀ ਬਰਿੰਦਰ ਕੁਮਾਰ ਗੋਇਲ ਵਕੀਲ:** ਸਰ, ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੱਲ੍ਹ ਸਾਰਾ ਦਿਨ ਮੈਂ ਇਸ ਗੱਲ ਬਾਰੇ ਚਿੰਤਿਤ ਰਿਹਾ ਕਿ ਮੈਂ ਕਿਸ ਤਰ੍ਹਾਂ ਘੱਗਰ ਦਰਿਆ ਦੀ ਗੱਲ ਕਰਾਂ। ਕੱਲ੍ਹ ਸਾਰਾ ਦਿਨ ਰੌਲੇ-ਰੱਪੇ ਦੀ ਭੇਟ ਚੜ੍ਹਾ ਦਿੱਤਾ ਗਿਆ ਸੀ। ਮੈਨੂੰ ਹੈਰਾਨੀ ਹੈ ਕਿ ਲੀਡਰ ਆਫ ਦਿ ਹਾਊਸ ਦੀ ਕੋਈ ਗੱਲ ਸੁਣਨ ਨੂੰ ਤਿਆਰ ਨਹੀਂ ਹੈ। ਕਸਟੋਡੀਅਨ ਆਫ ਹਾਊਸ ਸਪੀਕਰ ਸਾਹਿਬ, ਦੀ ਗੱਲ ਸੁਣਨ ਨੂੰ ਕੋਈ ਤਿਆਰ ਨਹੀਂ ਹੈ। ਮਨਿਸਟਰ ਸਾਹਿਬ ਦੀ ਗੱਲ ਸੁਣਨ ਨੂੰ ਕੋਈ ਤਿਆਰ ਨਹੀਂ ਹੈ। ਆਹ, ਨਛੱਤਰ ਪਾਲ ਜੀ ਗੁਆਂਢੀ ਬੈਠੇ ਹਨ, ਇਨ੍ਹਾਂ ਦੀ ਗੱਲ ਸੁਣਨ ਨੂੰ ਕੋਈ ਤਿਆਰ ਨਹੀਂ ਹੈ। ਕੱਲ੍ਹ ਸੁਖਵਿੰਦਰ ਸੁੱਖੀ ਜੀ ਕੋਈ ਗੱਲ ਕਹਿਣ ਲੱਗੇ ਸੀ, ਇਨ੍ਹਾਂ ਦੀ ਕੋਈ ਗੱਲ ਸੁਣਨ ਨੂੰ ਤਿਆਰ ਨਹੀਂ। ਇਸ ਦਾ ਮਤਲਬ ਕਿ ਸਦਨ ਦੇ ਸਾਰੇ ਕਾਇਦੇ-ਕਾਨੂੰਨ ਇਨ੍ਹਾਂ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਦੇ ਕੋਲ ਹਨ। ਇਨ੍ਹਾਂ ਦੇ ਮੁਤਾਬਿਕ ਸਦਨ ਚੱਲੇਗਾ।

**ਮਾਨਯੋਗ ਸਪੀਕਰ:** ਤੁਹਾਡੀ ਗੱਲ ਹੋ ਗਈ ਹੈ ਜੀ। ਥੈਂਕ ਯੂ। ਸ਼੍ਰੀ ਸੰਦੀਪ ਜਾਖੜ ਜੀ।

11.15/ਪ.ਸ਼/ਰ.ਕੁ

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ)

**ਮਾਨਯੋਗ ਸਪੀਕਰ:** ਗੱਲ ਸੁਣ ਲਓ। ਗੱਲ ਤਾਂ ਸੁਣ ਲਓ। ਬੈਠ ਜਾਓ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਤੁਸੀਂ ਵਾਅਦਾ ਕਰ ਦਿਓ, ਮੈਂ ਬੈਠ ਜਾਂਦਾ ਹਾਂ।

**ਮਾਨਯੋਗ ਸਪੀਕਰ:** ਇਹ ਮੇਰੀ ਡਿਊਟੀ ਹੈ, ਵਾਅਦੇ ਦੀ ਕੋਈ ਗੱਲ ਨਹੀਂ। ਤੁਹਾਨੂੰ ਬੁਲਾਉਣਾ ਮੇਰੀ ਡਿਊਟੀ ਹੈ।

**ਸ਼੍ਰੀ ਸੰਦੀਪ ਜਾਖੜ (ਅਬੋਹਰ):** ਧੰਨਵਾਦ, ਸਪੀਕਰ ਸਾਹਿਬ। 07 ਸਤੰਬਰ ਨੂੰ ਸੀ.ਐਮ. ਸਾਹਿਬ ਨੇ ਚੰਡੀਗੜ੍ਹ ਵਿੱਚ ਪ੍ਰੈਸ ਕਾਨਫਰੈਂਸ ਕੀਤੀ ਸੀ ਅਤੇ ਜ਼ਿਲ੍ਹਾ ਫਾਜ਼ਿਲਕਾ ਲਈ 32 ਕਰੋੜ ਰੁਪਿਆ ਰਲੀਜ਼ ਕਰਨ ਦੀ ਗੱਲ ਕੀਤੀ ਸੀ। ਅਬੋਹਰ, ਬੱਲੂਆਣਾ, ਫਾਜ਼ਿਲਕਾ ਅਤੇ ਜਲਾਲਾਬਾਦ ਵਿੱਚ ਜਿਹੜਾ ਹੜ੍ਹ ਆਇਆ ਸੀ, ਉੱਥੋਂ ਦੇ ਕਿਸਾਨਾਂ ਲਈ ਅਤੇ ਲੋਕਾਂ ਲਈ, ਜਿਨ੍ਹਾਂ ਦੇ ਮਕਾਨ ਮੀਂਹ ਕਾਰਨ ਖਰਾਬ ਹੋਏ ਸਨ, ਲਈ 32 ਕਰੋੜ ਰੁਪਿਆ ਮੁਆਵਜ਼ਾ ਦੇਣ ਦੀ ਗੱਲ ਕੀਤੀ ਸੀ। ਸਪੀਕਰ ਸਾਹਿਬ, ਅੱਜ 30 ਸਤੰਬਰ ਹੈ ਪਰ ਫਾਜ਼ਿਲਕਾ treasury ਦੇ ਵਿੱਚ ਮੁਆਵਜ਼ੇ ਦਾ ਇੱਕ ਵੀ ਪੈਸਾ ਨਹੀਂ ਆਇਆ। ਇਸ ਦੇ ਨਾਲ-ਨਾਲ ਪਿਛਲੇ ਬਜਟ ਸੈਸ਼ਨ ਵਿੱਚ ਸੀ.ਐਮ. ਸਾਹਿਬ ਨੇ ਮੈਨੂੰ assure ਕੀਤਾ ਸੀ ਕਿ ਜ਼ਿਲ੍ਹਾ ਅਬੋਹਰ ਦੇ ਬੱਸ ਅੱਡੇ ਦੀ ਉਸਾਰੀ ਦਾ ਕੰਮ 2-4

ਮਹੀਨਿਆਂ ਵਿੱਚ ਖਤਮ ਹੋ ਜਾਵੇਗਾ ਪਰ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਕੰਮ ਅਜੇ ਤੱਕ ਸ਼ੁਰੂ ਵੀ ਨਹੀਂ ਹੋਇਆ। ਥੈਂਕ ਯੂ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਸ਼੍ਰੀ ਗੁਰਪ੍ਰੀਤ ਸਿੰਘ ਬਨਾਂਵਾਲੀ ਜੀ।

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਸਾਰਿਆਂ ਨੂੰ ਬੁਲਾਉਣਾ ਮੇਰੀ ਡਿਊਟੀ ਹੈ। ਸਾਰਿਆਂ ਨੂੰ ਬੁਲਾਵਾਂਗੇ। ਤੁਸੀਂ ਬੈਠੋ। (ਵਿਘਨ) (ਸ਼ੋਰ)। ਇੱਕ ਮਿੰਟ ਜੀ, ਇੱਕ ਮਿੰਟ ਜੀ। ਜਿਹੜੇ ਸੰਦੀਪ ਜੀ ਬੋਲੇ ਹਨ, ਇਹ ਕਿਸੇ ਚੰਦ ਵਾਲੀ ਪਾਰਟੀ ਤੋਂ ਬੋਲੇ ਹਨ। ਉਹ ਕਿਹੜੀ ਪਾਰਟੀ ਦੇ ਹਨ? ਇਕੱਲੇ ਸਰਦਾਰ ਸੁਖਪਾਲ ਸਿੰਘ ਖਹਿਰਾ ਹੀ ਪਾਰਟੀ ਦੇ ਮੈਂਬਰ ਹਨ। ਕਮਾਲ ਦੀ ਗੱਲ ਹੈ ਜੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਤੁਹਾਨੂੰ ਬੋਲਣ ਤੋਂ ਮਨਾਂ ਕਿਸੇ ਨੇ ਨਹੀਂ ਕੀਤਾ ਹੈ। ਹਾਂ ਜੀ, ਗੁਰਪ੍ਰੀਤ ਸਿੰਘ ਬਨਾਂਵਲੀ ਜੀ।

**ਸਰਦਾਰ ਗੁਰਪ੍ਰੀਤ ਸਿੰਘ ਬਨਾਂਵਾਲੀ (ਸਰਦੂਲਗੜ੍ਹ):** ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਦੇ ਵਿੱਚ ਇੱਕ ਅਤਿ ਜ਼ਰੂਰੀ ਮਸਲਾ ਲੈ ਕੇ ਆਉਣਾ ਚਾਹੁੰਦਾ ਹਾਂ , ਜਿਸ ਦੀ ਪਿਛਲੀਆਂ ਪਾਰਟੀਆਂ ਤੋਂ ਕਿਸੇ ਨੇ ਸਾਰ ਨਹੀਂ ਲਈ। ਮੈਂ ਇਹ ਮਸਲਾ ਸਦਨ ਦੇ ਧਿਆਨ ਦੇ ਵਿੱਚ ਲੈ ਕੇ ਆਉਣਾ ਚਾਹੁੰਦਾ ਹਾਂ ਕਿ ਜਦੋਂ ਵਿਧਾਨ ਸਭਾ ਚਲਦੀ ਹੈ ਜਾਂ ਅਸੀਂ ਸੈਕਟਰੀਏਟ ਜਾਂਦੇ ਹਾਂ, ਜਿਹੜੇ ਸਾਡੇ ਨਾਲ ਸਕਿਉਰਿਟੀ ਮੁਲਾਜ਼ਮ ਹੁੰਦੇ ਹਨ, ਉਨ੍ਹਾਂ ਲਈ ਬਾਹਰ ਬੈਠਣ ਲਈ ਜਾਂ ਖਾਣ ਪੀਣ ਲਈ ਕੋਈ ਇੰਤਜ਼ਾਮ ਨਹੀਂ ਹੁੰਦਾ। ਸੋ, ਮੈਂ ਤੁਹਾਡੇ ਮਾਧਿਅਮ ਰਾਹੀਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਨਾਲ ਸਕਿਉਰਿਟੀ ਗਾਰਡ ਆਉਂਦੇ ਹਨ, ਉਨ੍ਹਾਂ ਲਈ ਬਾਹਰ ਬੈਠਣ ਲਈ ਵਧੀਆ ਪ੍ਰਬੰਧ ਕੀਤਾ ਜਾਵੇ।(ਥੰਪਿੰਗ) ਇੱਥੇ ਉਨ੍ਹਾਂ ਨੇ 05-06 ਘੰਟੇ ਰੁਕਣਾ ਹੁੰਦਾ ਹੈ ਅਤੇ ਨਾਲ ਹੀ ਉਨ੍ਹਾਂ ਦੇ ਖਾਣ ਪੀਣ ਦਾ ਪ੍ਰਬੰਧ ਕੀਤਾ ਜਾਵੇ ਤਾਂ ਕਿ ਜਿਹੜੇ ਮੁਲਾਜ਼ਮ ਜਾਂ ਸਿਕਿਉਰਿਟੀ ਗਾਰਡ ਸਾਡੇ ਨਾਲ ਆਉਂਦੇ ਹਨ, ਉਨ੍ਹਾਂ ਨੂੰ ਕੋਈ ਤਕਲੀਫ ਦਰਪੇਸ਼ ਨਾ ਆਵੇ।

**ਮਾਨਯੋਗ ਸਪੀਕਰ:** ਮੈਂ ਇਹ ਚੈੱਕ ਕਰਵਾ ਲੈਂਦਾ ਹਾਂ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੇ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਮੇਰੀ ਇੱਕ ਗੱਲ ਸੁਣ ਲਓ, ਨੰਬਰ ਇੱਕ, ਤੁਸੀਂ ਚੇਅਰ ਨੂੰ ਡਿਕਟੇਟ ਨਹੀਂ ਕਰੋਗੇ। Nobody should dictate the chair. You are dictating the Chair. Please sit down, please sit down.

**ਮਾਨਯੋਗ ਸਪੀਕਰ:** ਰਾਜਾ ਵੜਿੰਗ ਜੀ ਤੁਸੀਂ ਕੁਝ ਕਹਿਣਾ ਚਾਹੁੰਦੇ ਹੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਰ, ਮੇਰੇ ਤੋਂ ਪਹਿਲਾਂ ਜੇਕਰ ਇਨ੍ਹਾਂ (ਸਰਦਾਰ ਸੁਖਪਾਲ ਸਿੰਘ ਖਹਿਰਾ ਵੱਲ ਇਸ਼ਾਰਾ ਕਰਦੇ ਹੋਏ) ਨੂੰ ਟਾਈਮ ਦੇਣਾ ਹੈ ਤਾਂ ਦੇ ਦਿਓ।

**ਮਾਨਯੋਗ ਸਪੀਕਰ:** ਕੀ ਤੁਸੀਂ ਬੋਲਣਾ ਚਾਹੁੰਦੇ ਹੋ?

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਬੋਲਣਾ ਤਾਂ ਹੈ ਜੀ।

**ਮਾਨਯੋਗ ਸਪੀਕਰ:** ਬਸ ਸਪੀਕਰ ਨੂੰ ਆਪਣਾ ਕੰਮ ਕਰ ਲੈਣ ਦਿਓ। You put your point.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਗਿੱਦੜਬਾਹਾ):** ਸਪੀਕਰ ਸਾਹਿਬ ਮੈਂ ਤੁਹਾਡਾ ਅਤੇ ਸਦਨ ਦਾ ਧਿਆਨ ਬਹੁਤ ਹੀ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿਉਂਕਿ ਅਸੀਂ ਸਾਰੇ ਹੀ ਅਤੇ ਖਾਸ ਕਰਕੇ ਸਰਕਾਰ ਹਮੇਸ਼ਾ ਹੀ ਦੱਬਿਆਂ, ਮਿੱਧਿਆਂ, ਕੁਚਲਿਆਂ ਅਤੇ ਗਰੀਬਾਂ ਦੀ ਗੱਲਾਂ ਕਰਦੀ ਹੈ। ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ ਕਿ ਜਿਹੜੇ ਦੱਬੇ, ਮਿੱਧੇ, ਕੁਚਲੇ, ਵਿਚਾਰੇ, ਮਰਜੀਵੜੇ ਗਰੀਬ ਭਰਾਵਾਂ ਦੇ ਬੱਚੇ ਹਨ, ਉਹ ਆਂਗਨਵਾੜੀ ਸੈਂਟਰਾਂ ਦੇ ਵਿੱਚ ਪੜ੍ਹਦੇ ਹਨ। ਅੱਜ ਆਂਗਨਵਾੜੀ ਸੈਂਟਰਾਂ ਦੇ ਇਹ ਹਾਲਾਤ ਹੋ ਗਏ ਹਨ ਕਿ ਜਿਹੜੀਆਂ ਆਂਗਨਵਾੜੀ ਸੈਂਟਰਾਂ ਵਿੱਚ ਕੰਮ ਕਰਨ ਵਾਲੀਆਂ ਸਾਡੀਆਂ ਭੈਣਾਂ ਜਾਂ ਵਰਕਰ ਹਨ, ਜਿਨ੍ਹਾਂ ਦੀ ਤਨਖਾਹ 9500 ਰੁਪਏ ਹੈ ਅਤੇ ਉਨ੍ਹਾਂ ਦੇ ਨਾਲ ਜਿਹੜੇ ਹੈਲਪਰ ਹਨ, ਜਿਨ੍ਹਾਂ ਦੀ ਤਨਖਾਹ 5000 ਰੁਪਏ ਹੈ, ਉਨ੍ਹਾਂ ਨੂੰ ਪਿਛਲੇ ਤਿੰਨ ਮਹੀਨਿਆਂ ਤੋਂ ਕੋਈ ਤਨਖਾਹ ਨਹੀਂ ਦਿੱਤੀ ਗਈ।

**11.20/ਜਸਪਾਲ/30.9.2022/ਮੋਨਿਕਾ**

ਸਪੀਕਰ ਸਾਹਿਬ, ਇਸ ਤੋਂ ਵੀ ਵੱਡੀ ਗੱਲ ਇਹ ਹੈ ਕਿ ਜਿਹੜਾ ਉਹ ਕਿਰਾਇਆ ਦਿੰਦੀਆਂ ਹਨ, ਜਿਥੇ ਆਂਗਨਵਾੜੀ ਸੈਂਟਰਾਂ ਵਿੱਚ ਆਪਣੇ ਗਰੀਬਾਂ ਦੇ ਬੱਚੇ ਪੜ੍ਹਦੇ ਹਨ ਜਾਂ ਉਨ੍ਹਾਂ ਦੇ ਦੇਖਭਾਲ ਹੁੰਦੀ ਹੈ, ਉਨ੍ਹਾਂ ਦਾ ਕਿਰਾਇਆ ਵੀ ਉਹ ਆਪਣੀ ਜੇਬ ਵਿਚੋਂ ਦਿੰਦੀਆਂ ਹਨ । ਜਿਹੜਾ ਨਾਲ ਹੀ ਰਾਸ਼ਨ ਵੀ ਹੁੰਦਾ ਹੈ, ਪਹਿਲਾਂ ਰਾਸ਼ਨ ਕੋਈ ਸੈਂਟਰ ਉੱਤੇ ਛੱਡ ਆਉਂਦਾ ਸੀ ਤੇ ਉਥੇ ਉਹ ਰਾਸ਼ਨ ਬਣਾ ਕੇ ਖੁਵਾ ਦਿੰਦੀਆਂ ਸੀ, ਹੁਣ ਰਾਸ਼ਨ ਦੀ ਉਨ੍ਹਾਂ ਨੂੰ ਢੋਆ ਢੁਆਈ ਵਾਲਾ ਕੰਮ ਵੀ ਆਪ ਲੈ ਕੇ ਆਉਣਾ ਪੈਂਦਾ ਹੈ, ਉਸ ਦਾ ਖਰਚਾ ਵੀ ਉਨ੍ਹਾਂ ਨੂੰ ਹੀ ਝੱਲਣਾ ਪੈਂਦਾ ਹੈ। ਸੋ, ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਕੇਵਲ ਆਂਗਨਵਾੜੀ ਵਰਕਰ ਤੇ ਹੈਲਪਰਾਂ ਨਾਲ ਜੁੜਿਆ ਮੁੱਦਾ ਨਹੀਂ ਹੈ, ਇਹ ਪੂਰੇ ਪੰਜਾਬ ਦੇ ਜਦੋਂ ਅਸੀਂ ਗਰੀਬਾਂ ਦੀ ਗੱਲ ਕਰਦੇ ਹਾਂ, ਹਰੇਕ ਪਿੰਡ ਦੇ

ਉਨ੍ਹਾਂ ਬੱਚਿਆਂ ਨਾਲ ਜੁੜਿਆ ਹੋਇਆ ਮੁੱਦਾ ਹੈ। ਕਿਰਪਾ ਕਰਕੇ ਮੈਂ ਤੁਹਾਡੇ ਰਾਹੀਂ ਸਦਨ ਦਾ ਧਿਆਨ ਅਤੇ ਸਰਕਾਰ ਦਾ ਧਿਆਨ ਇਨ੍ਹਾਂ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਕਿਰਪਾ ਕਰਕੇ ਸਰਕਾਰ ਇਨ੍ਹਾਂ ਦੀ ਤਨਖਾਹ ਤੇ ਮਾਣ ਭੱਤੇ ਜਲਦ ਤੋਂ ਜਲਦ ਰਿਲੀਜ਼ ਕਰ ਦੇਵੇ।

**ਮਾਨਯੋਗ ਸਪੀਕਰ:** ਥੈਂਕ ਯੂ । ਡਾਕਟਰ ਬਲਬੀਰ ਸਿੰਘ। (ਵਿਘਨ) ਬਾਜਵਾ ਜੀ, ਪਹਿਲਾਂ ਡਾਕਟਰ ਜੀ ਨੂੰ ਗੱਲ ਕਰ ਲੈਣ ਦਿਉ ਜੀ, ਉਨ੍ਹਾਂ ਤੋਂ ਬਾਅਦ ਤੁਸੀਂ ਬੋਲ ਲੈਣਾ ।

**ਡਾਕਟਰ ਬਲਬੀਰ ਸਿੰਘ (ਪਟਿਆਲਾ ਦਿਹਾਤੀ) :** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਬਾਰਿਸ਼ ਇਕ ਵਰਦਾਨ ਹੁੰਦੀ ਸੀ ਪਰ ਹੁਣ ਜਦੋਂ ਬਰਸਾਤ ਹੁੰਦੀ ਹੈ, ਕਿਸਾਨਾਂ ਦੀਆਂ ਫਸਲਾਂ ਡੁੱਬ ਜਾਂਦੀਆਂ ਹਨ, ਜੇ ਇਕ ਦਿਨ ਬਰਸਾਤ ਹੋ ਜਾਵੇ ਤਾਂ ਲੋਕਾਂ ਦੇ ਘਰਾਂ ਤੱਕ ਸੀਵਰੇਜ ਦਾ ਪਾਣੀ ਵੜ ਜਾਂਦਾ ਹੈ, ਇੱਕ ਆਪਣਾ ਸੀਵਰੇਜ ਸਿਸਟਮ ਹੁੰਦਾ ਹੈ, ਇਸੇ ਤਰ੍ਹਾਂ ਸਟਾਰਮ ਸੀਵਰ ਹੁੰਦਾ ਹੈ ਜਿਹੜਾ ਬਾਰਿਸ਼ ਦੇ ਪਾਣੀ ਲਈ ਹੁੰਦਾ ਹੈ, ਉਹ ਪਿਛਲੀਆਂ ਸਰਕਾਰਾਂ ਨੇ ਕਿਸੇ ਵੀ ਸ਼ਹਿਰ ਵਿਚ, ਕਿਸੇ ਵੀ ਪਿੰਡ ਵਿਚ ਐਸਟੈਬਲਿਸ਼ ਨਹੀਂ ਕੀਤਾ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਨੂੰ ਐਜ਼ ਏ ਪਾਇਲਟ ਪ੍ਰਾਜੈਕਟ ਸ਼ਹਿਰਾਂ ਤੋਂ ਸ਼ੁਰੂ ਕੀਤਾ ਜਾਵੇ। ਸ਼ਹਿਰਾਂ ਦਾ ਜਿਹੜਾ ਪਾਣੀ ਹੈ ਉਸ ਨੂੰ ਸੀਵਰੇਜ ਵਿਚ ਨਾ ਪਾ ਕੇ ਵਾਟਰ ਰਿਚਾਰਜਿੰਗ ਕੀਤੀ ਜਾਵੇ। ਪਹਿਲਾਂ ਜਿਹੜੀਆਂ ਸੜਕਾਂ ਦੇ ਨਾਲ ਖੈਤਾਨ ਹੁੰਦੇ ਸੀ ਉਸ ਦੇ ਨਾਲ ਪਾਣੀ ਚਲਦਾ ਸੀ, ਉਥੇ ਇੰਡਸਟਰੀ ਲੱਗ ਗਈ ਹੈ, ਬਹੁਤ ਸਾਰੀਆਂ ਮੇਨ ਰੋਡਜ਼ ਦੇ ਉਤੇ ਇੰਡਸਟਰੀ ਲਗ ਗਈ ਹੈ ਜਿਸ ਕਰਕੇ ਕਈ ਵਾਰੀ ਪਾਣੀ ਪਿੰਡਾਂ ਵਿਚ ਜਾ ਕੇ ਵੜ ਜਾਂਦਾ ਹੈ। ਸਪੀਕਰ ਸਾਹਿਬ, ਮੇਰੇ ਹਲਕੇ ਦੇ 60 ਪਿੰਡਾਂ ਵਿਚੋਂ ਘੱਟ ਘੱਟ 20 ਪਿੰਡਾਂ ਵਿੱਚ ਇਸ ਵਾਰੀ ਜਦੋਂ ਤਿੰਨ ਦਿਨ ਬਾਰਿਸ਼ ਹੋਈ ਸੀ ਤਾਂ ਪਾਣੀ ਆ ਵੜਿਆ ਸੀ । ਸੋ, ਆਪਾਂ ਜੋ ਹਾਲ ਸਮਾਰਟ ਸਿਟੀ ਬੰਗਲੌਰ ਦਾ ਦੇਖਿਆ ਹੈ, ਜੇ ਅਸੀਂ ਆਪਣੇ ਲੁਧਿਆਣੇ ਦਾ, ਅੰਮ੍ਰਿਤਸਰ ਦਾ, ਪਟਿਆਲੇ ਦਾ ਉਹ ਹਾਲ ਨਹੀਂ ਦੇਖਣਾ ਚਾਹੁੰਦੇ, ਜੇ ਅਸੀਂ ਚਾਹੁੰਦੇ ਹਾਂ ਕਿ ਸਾਡੇ ਕਿਸਾਨਾਂ ਦੀਆਂ ਫਸਲਾਂ ਨਾ ਮਰਨ ਤਾਂ ਮੈਂ ਇੱਧਰੋਂ ਖੇਤੀਬਾੜੀ ਮੰਤਰੀ ਸਾਹਿਬ ਨੂੰ ਇਹੀ ਬੇਨਤੀ ਕਰਦਾ ਹਾਂ ਕਿ ਜਿਹੜੇ ਖੂਹਾਂ ਦਾ ਪਾਣੀ ਪੀ ਕੇ ਅਸੀਂ ਵੱਡੇ ਹੋਏ ਹਾਂ, ਅਸੀਂ ਉਸ ਦਾ ਪਾਣੀ ਵਾਪਸ ਕਰੀਏ, ਉਹੋ ਜਿਹੇ ਖੂਹ ਬਣਾਈਏ ਐਰ ਸ਼ਹਿਰਾਂ ਵਿਚ ਵੀ ਵਾਟਰ ਬਾਡੀਜ਼ ਬਣਾਈਏ, ਬਾਰਿਸ਼ ਦੇ ਪਾਣੀ ਨੂੰ ਇੱਕ ਸੁਚੱਜੇ ਢੰਗ ਨਾਲ ਆਉਣ ਵਾਲੇ ਸਮੇਂ ਵਿਚ ਵਰਤਣ ਸਾਡੀਆਂ ਪੀੜ੍ਹੀਆਂ ਵਰਤਣ ਤੇ ਸਟੋਰ ਕੀਤਾ ਜਾਵੇ।

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਦੀਆਂ):** ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਵੀ ਮੈਂ ਤੁਹਾਡੇ ਧਿਆਨ ਵਿਚ ਲਿਆਂਦਾ ਸੀ ਕਿ ਤੁਸੀਂ ਇੱਥੇ ਕੈਮਰਾਜ਼ ਲਗਵਾਏ ਹਨ so that ਸਮੁੱਚੇ ਘੱਟੋ ਤੋਂ ਘੱਟ ਪੰਜਾਬ ਨੂੰ, ਜੇ

ਬਾਹਰਲੇ ਮੁਲਕਾਂ ਨੂੰ ਛੱਡ ਦਿਉ, ਬਾਹਰਲੇ ਮੁਲਕਾਂ ਵਿੱਚ ਪਤਾ ਨਹੀਂ ਕਿ ਕੋਈ ਵੇਖਦਾ ਹੈ ਜਾਂ ਨਹੀਂ ਲੇਕਿਨ ਘੱਟ ਤੋਂ ਘੱਟ ਪੰਜਾਬ ਦੇ ਵਿੱਚ ਇੱਕ fair bird's-eye view ਆਉਣਾ ਚਾਹੀਦਾ ਹੈ ਕਿ ਅੰਦਰ ਹੋ ਕੀ ਰਿਹਾ ਹੈ..

**ਮਾਨਯੋਗ ਸਪੀਕਰ:** ਮੈਂ ਚੈੱਕ ਕਰ ਲੈਂਦਾ ਹਾਂ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਹੁਣ ਮੈਂ ਇੱਥੇ ਸਾਹਮਣੇ ਵੇਖ ਰਿਹਾ ਹਾਂ, ਆਪ ਦੇ ਮੈਂਬਰ ਸਾਹਿਬ ਬੋਲ ਰਹੇ ਹਨ, ਡਾਕਟਰ ਸਾਹਿਬ ਸਾਡੇ ਮਿੱਤਰ ਹਨ, ਖੂਬਸੂਰਤ ਉਨ੍ਹਾਂ ਦੀ ਸ਼ਕਲ ਤੇ ਸਾਰਾ ਕੁਝ, ਵਿਊ ਆ ਰਿਹਾ ਸੀ । ਜਦੋਂ ਸਾਡੇ ਪਾਸੇ ਵਾਲੇ ਬੁਲਾਰੇ ਬੋਲਦੇ ਹਨ ਤਾਂ ਉਹ ਵੇਖ ਲਵੋ? ਅਸੀਂ ਕਿਤੇ ਵੀ ਨਹੀਂ । ਮੇਰਾ ਮਤਲਬ ਹੈ ਕਿ ਜੇ ਆਪਾਂ ਇਹ ਵੀ manipulate ਕਰਨੇ ਹਨ then what is the idea of having these cameras.

**ਮਾਨਯੋਗ ਸਪੀਕਰ:** ਮੈਂ ਚੈੱਕ ਕਰ ਲੈਂਦਾ ਹਾਂ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਗੁਰਦੇਵ ਸਿੰਘ ਦੇਵ ਮਾਨ ਵੱਲੋਂ ਬੈਠੇ ਬੈਠੇ ਹੋਏ ਵਿਰੋਧੀ ਧਿਰ ਦੇ ਨੇਤਾ ਸਰਦਾਰ ਪ੍ਰਤਾਪ ਸਿੰਘ ਬਾਜਵਾ ਬਾਰੇ ਗਲਤ ਸ਼ਬਦਾਵਲੀ ਦੀ ਵਰਤੋਂ ਕੀਤੀ ਗਈ ਜੋ ਕਿ ਮਾਈਕ ਬੰਦ ਹੋਣ ਤੇ ਉਨ੍ਹਾਂ ਦੇ ਬੈਠੇ ਹੋਣ ਕਾਰਨ ਸੁਣਾਈ ਨਹੀਂ ਦਿੱਤੀ।)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਇੱਕ ਮਿੰਟ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਪ੍ਰਤਾਪ ਸਿੰਘ ਬਾਜਵਾ, ਸ਼੍ਰੀ ਵਿਕਰਮਜੀਤ ਸਿੰਘ ਚੌਧਰੀ ਅਤੇ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉੱਚੀ-ਉੱਚੀ ਬੋਲ ਰਹੇ ਸੀ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਬਾਜਵਾ ਜੀ, ਇੱਕ ਮਿੰਟ ਬੈਠੋ।(ਵਿਘਨ)(ਸ਼ੋਰ) ਰਾਜਾ ਜੀ, ਇੱਕ ਮਿੰਟ ਬੈਠੋ ਜੀ। (ਵਿਘਨ)(ਸ਼ੋਰ) ਬਾਜਵਾ ਸਾਹਿਬ, ਇੱਕ ਮਿੰਟ ਜੀ, ਬਾਜਵਾ ਸਾਹਿਬ, ਇੱਕ ਮਿੰਟ ਬੈਠੋ ਜੀ। Let me speak. (ਵਿਘਨ)(ਸ਼ੋਰ) ਬਾਜਵਾ ਜੀ, ਬਾਜਵਾ ਜੀ, ਬਾਜਵਾ ਜੀ। ਕੋਈ ਵੀ ਮੈਂਬਰ ਕਿਸੇ ਵੀ ਮਾਨਯੋਗ ਮੈਂਬਰ ਦੀ ਸ਼ਾਨ ਦੇ ਖਿਲਾਫ ਬਿਲਕੁਲ ਨਹੀਂ ਬੋਲੇਗਾ । ਮੈਂ ਦੇਵ ਮਾਨ ਜੀ ਦੀ ਇਸ ਗੱਲ ਦਾ ਸਖਤ ਨੋਟਿਸ ਲੈਂਦਾ ਹਾਂ। (ਵਿਘਨ) ਚੇਅਰ ਇਸ ਗੱਲ ਦਾ ਸਖਤ ਨੋਟਿਸ ਲੈਂਦੀ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਪ੍ਰਤਾਪ ਸਿੰਘ ਬਾਜਵਾ, ਸ਼੍ਰੀ ਵਿਕਰਮਜੀਤ ਸਿੰਘ ਚੌਧਰੀ ਅਤੇ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉੱਚੀ-ਉੱਚੀ ਬੋਲ ਰਹੇ ਸੀ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**Mr. Speaker :** No, please sit down. ਬੈਠੋ ਤੁਸੀਂ। (ਸਖਤ ਸ਼ਬਦਾਂ ਵਿੱਚ ਬੋਲਦੇ ਹੋਏ।)ਰਾਜਾ ਜੀ, ਤੁਸੀਂ ਵੀ ਬੈਠੋ। ਆਪਾਂ ਆਪਣੀ ਗੱਲ ਅੱਗੇ ਚਲਾਈਏ। ਠੀਕ ਹੈ ਬਾਜਵਾ । ਬਾਜਵਾ ਜੀ, ਬੈਠੋ ਬੈਠੋ। ਹੋ ਗਿਆ, ਹੋ ਗਿਆ, ਰਾਜਾ ਜੀ ਹੋ ਗਿਆ । (ਵਿਘਨ) ਚਲੋ ਹੋ ਗਿਆ, done, done. ਰਾਣਾ ਇੰਦਰਪ੍ਰਤਾਪ ਸਿੰਘ। ਹੋ ਗਿਆ ਜੀ, ਹੋ ਗਿਆ ਜੀ, ਇਸ ਤੋਂ ਵੱਧ ਹੋਰ ਕੁਝ ਕਹਿਣਾ ਹੈ? ਰਾਣਾ ਇੰਦਰਪ੍ਰਤਾਪ ਸਿੰਘ ਜੀ।

**ਰਾਣਾ ਇੰਦਰ ਪ੍ਰਤਾਪ ਸਿੰਘ:** ਬਹੁਤ ਹੀ ਸਤਿਕਾਰਯੋਗ ਸਪੀਕਰ ਸਾਹਿਬ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਇੱਕ ਮਿੰਟ ਦੇ ਦਿਉ ਜੀ। ਸਪੀਕਰ ਸਾਹਿਬ, ਇਨ੍ਹਾਂ ਨੂੰ ਕੁਝ ਸਮਝਾਓ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਹੁਣ ਉਨ੍ਹਾਂ ਦੀ ਗੱਲ ਹੋ ਲੈਣ ਦਿਉ। ਚਲੋ ਤੁਸੀਂ ਦੱਸੋ ਕੀ ਕਹਿਣਾ ਹੈ?

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਰ, ਮੇਰੀ ਇੱਕ ਬੇਨਤੀ ਸੁਣ ਲਵੋ। ਮੇਰੀ ਬੇਨਤੀ ਸੁਣ ਲਵੋ, ਤੁਹਾਡੇ ਹਰ ਹੁਕਮ ਦੀ ਅਸੀਂ ਪਾਲਣਾ ਕਰਦੇ ਹਾਂ। ਸਾਡੀ ਵੀ ਕੋਈ ਮੰਨ ਲਿਆ ਕਰੋ। ਸਰਦਾਰ ਸੁਖਪਾਲ ਸਿੰਘ ਖਹਿਰਾ ਨੇ ਕੋਈ ਪੰਜਾਬ ਦੇ ਇੰਟਰਸਟ ਦੇ ਵਿੱਚ ਕੋਈ ਗੱਲ ਜ਼ੀਰੋ ਆਵਰ ਵਿਚ ਲੈ ਕੇ ਆਉਣੀ ਹੈ, ਕਿਰਪਾ ਕਰਕੇ ਇਨ੍ਹਾਂ ਨੂੰ ਟਾਈਮ ਦੇ ਦਿਉ। ਕਿਰਪਾ ਕਰਕੇ ਮੇਰੇ ਕਹਿਣ ਦੇ ਉਤੇ ਇਨ੍ਹਾਂ ਨੂੰ ਟਾਈਮ ਦੇ ਦਿਉ।

ਬ.ਕ./ਐਮ/30.9.22/11.25

**ਮਾਨਯੋਗ ਸਪੀਕਰ** : ਤੁਸੀਂ ਬੈਠੋ ਜ਼ਰਾ ਅਤੇ ਮੇਰੀ ਗੱਲ ਵੀ ਇੱਕ ਮਿੰਟ ਸੁਣ ਲਓ। ਕਿਹੜਾ ਸੈਸ਼ਨ ਹੋਇਆ ਹੈ, ਜਿਸ ਵਿੱਚ ਕਿਸੇ ਵੀ ਟੂਲ ਵਿੱਚ ਸਰਦਾਰ ਸੁਖਪਾਲ ਸਿੰਘ ਖਹਿਰਾ ਦੀ ਸ਼ਮੂਲੀਅਤ ਨਹੀਂ ਹੋਈ?

**ਸਰਦਾਰ ਸੁਖਪਾਲ ਸਿੰਘ ਖਹਿਰਾ (ਬੈਠੇ ਬੈਠੇ) :** ਕੋਈ ਮਾੜੀ ਗੱਲ ਹੈ ਜੀ?

**ਮਾਨਯੋਗ ਸਪੀਕਰ** : ਤੁਸੀਂ ਬਹਿਸ ਕਰਦੇ ਹੋ ਜੀ?(ਵਿਘਨ...) Nobody will dictate the chair. You are trying to dictate the chair? Nobody will dictate the Chair. (ਟਰੇਜ਼ਰੀ ਬੈਂਚਾਂ ਵਲੋਂ ਥੰਪਿੰਗ) This is not the way. ਰਾਣਾ ਇੰਦਰ ਪ੍ਰਤਾਪ ਸਿੰਘ ਜੀ।

**ਰਾਣਾ ਇੰਦਰ ਪ੍ਰਤਾਪ ਸਿੰਘ (ਸੁਲਤਾਨਪੁਰ ਲੋਧੀ)** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੈਂ ਵੀ ਪਹਿਲੀ ਵਾਰ ਬੋਲਣ ਲੱਗਿਆ ਹਾਂ, ਇਸ ਲਈ ਮੈਨੂੰ ਪੰਜ ਮਿੰਟ ਦੇ ਦਿਓ। ਇੰਨੀ ਕੁ ਬੇਨਤੀ ਪ੍ਰਵਾਨ ਕਰਿਓ।

**ਮਾਨਯੋਗ ਸਪੀਕਰ** : ਅੱਜ ਪਹਿਲੀ ਵਾਰ।

**ਰਾਣਾ ਇੰਦਰ ਪ੍ਰਤਾਪ ਸਿੰਘ** : ਹਾਂ ਜੀ, ਅੱਜ ਪ੍ਰਵਾਨ ਕਰ ਲਓ। ਬਹੁਤ ਹੀ ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੀ ਨਾਲਿਜ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਬਿਆਸ ਦਰਿਆ ਨਾਲ

ਮੇਰਾ ਇਲਾਕਾ ਲਗਦਾ ਹੈ, ਮਾਝੇ ਦਾ ਵੀ ਲਗਦਾ ਹੈ। ਬਿਆਸ ਦਰਿਆ ਵਿੱਚ ਹਮੇਸ਼ਾ ਫਲੱਡ ਆਉਂਦਾ ਹੈ ਅਤੇ ਲੋਕਾਂ ਦੀਆਂ ਕਈ ਕਈ ਏਕੜ ਜ਼ਮੀਨਾਂ ਖਰਾਬ ਹੋ ਜਾਂਦੀਆਂ ਹਨ। ਫਿਰ ਸਰਕਾਰ ਨੂੰ ਉਸ ਦਾ ਮੁਆਵਜ਼ਾ ਦੇਣਾ ਪੈਂਦਾ ਹੈ। ਮੈਂ ਅੱਜ ਤੱਕ ਸੋਚਦਾ ਸੀ ਕਿ ਇਹ ਕੁਦਰਤੀ ਹੈ ਪਰ ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਮੈਂ ਐਨਾਲਾਈਜ਼ ਕੀਤਾ ਤਾਂ ਇਹ ਕੁਦਰਤ ਦੁਆਰਾ ਨਹੀਂ ਬਲਕਿ ਸਾਡੀ ਹੀ ਕਿਤੇ ਨਾ ਕਿਤੇ ਅਣਗਹਿਲੀ ਹੈ ਅਤੇ ਇਸ ਬਾਰੇ ਸਰਕਾਰ ਸੋਚੇ ਅਤੇ ਇਸ ਵਾਸਤੇ ਕੰਮ ਕਰੇ। ਮੈਂ ਪਿਛਲੇ ਦਿਨੀਂ ਸੱਤ ਦਿਨਾਂ ਦਾ ਐਨਾਲਿਸਿਜ਼ ਕੀਤਾ ਸੀ ਕਿ ਹਰੀਕੇ ਵਿੱਚ 30,000 ਕਿਊਸਿਕ ਪਾਣੀ ਆ ਰਿਹਾ ਹੈ ਜਦਕਿ ਉਪਰੋਂ 60,000 ਕਿਊਸਿਕ ਪਾਣੀ ਛੱਡਿਆ ਜਾ ਰਿਹਾ ਹੈ। ਹਰੀਕੇ ਵਾਲੇ ਕਹਿੰਦੇ ਸਨ ਕਿ ਸਾਡੇ ਕੋਲ ਪਾਣੀ ਨਹੀਂ ਹੈ ਜਦਕਿ ਹੁਣ ਇਲਾਕੇ ਪਾਣੀ ਨਾਲ ਡੁੱਬੇ ਪਏ ਸਨ। ਮੈਂ ਐਨਾਲਾਈਜ਼ ਇਹ ਕੀਤਾ ਕਿ ਜੇਕਰ ਢਿੱਲਵਾਂ ਤੋਂ 60,000 ਕਿਊਸਿਕ ਪਾਣੀ ਛੱਡਿਆ ਜਾ ਰਿਹਾ ਹੈ ਤਾਂ ਫਿਰ ਹਰੀਕੇ ਕਿਉਂ ਨਹੀਂ ਪਹੁੰਚ ਰਿਹਾ? ਸਪੀਕਰ ਸਾਹਿਬ, ਛੇ ਦਿਨਾਂ ਵਿੱਚ 1 ਲੱਖ ਕਿਊਸਿਕ ਪਾਣੀ ਲੋਕਾਂ ਦੇ ਖੇਤਾਂ ਵਿੱਚ ਜਾ ਵੜਿਆ ਹੈ। ਜਦ ਕਿ ਹਰੀਕੇ ਦਰਿਆ ਦੀ ਕੈਰਿੰਗ ਕੈਪੇਸਿਟੀ 6 ਲੱਖ ਕਿਉਸਕ ਪਾਣੀ ਹੈ ਅਤੇ 1983 ਵਿੱਚ ਵੀ ਇਸ ਨੇ 6 ਲੱਖ ਕਿਉਸਕ ਪਾਣੀ ਕੱਢਿਆ ਸੀ ਪਰੰਤੂ ਅੱਜ ਜਦੋਂ 30,000 ਕਿਊਸਿਕ ਪਾਣੀ ਆ ਰਿਹਾ ਹੈ ਤਾਂ ਇਲਾਕਾ ਪਾਣੀ ਨਾਲ ਕਿਉਂ ਡੁੱਬ ਰਿਹਾ ਹੈ, ਸਾਨੂੰ ਇਸ ਵਾਸਤੇ ਸੋਚਣ ਦੀ ਲੋੜ ਹੈ। ਸਰਕਾਰ ਦੇ ਕਨਸਰਨਡ ਮੰਤਰੀ ਸਾਹਿਬ ਨੂੰ ਮੈਂ ਬੇਨਤੀ ਵੀ ਕੀਤੀ ਸੀ ਅਤੇ ਹੁਣ ਤੁਹਾਡੇ ਰਾਹੀਂ ਕਹਿੰਦਾ ਹਾਂ ਕਿ ਇਸ ਨੂੰ ਐਨਾਲਾਈਜ਼ ਕਰੀਏ ਕਿ ਹਰੀਕੇ ਦਰਿਆ 5% ਤੇ ਕਿਉਂ ਗਿਆ? ਹੁਣ ਲੋੜ ਇਹ ਹੈ ਕਿ ਇਸ ਦੀ ਡੀਸਿਲਟਿੰਗ ਕੀਤੀ ਜਾਵੇ ਅਤੇ ਬੂਟੀ ਦੀ ਸਫਾਈ ਕੀਤੀ ਜਾਵੇ। ਇਸ ਦੇ ਨਾਲ ਹੀ ਚੈਨੇਲਾਈਜ਼ੇਸ਼ਨ ਕੀਤੀ ਜਾਵੇ ਤਾਂ ਕਿ ਲੋਕਾਂ ਦੇ ਖੇਤਾਂ ਵਿੱਚ ਪਾਣੀ ਨਾ ਵੜੇ। ਅਸਲੀਅਤ ਇਹ ਹੈ ਕਿ 30,000 ਕਿਉਸਕ ਪਾਣੀ ਇਕ ਦਰਿਆ ਦੀ ਨਹਿਰ ਹੀ ਖਿੱਚ ਜਾਂਦੀ ਹੈ। ਸੋ, ਮੇਰੀ ਬੇਨਤੀ ਹੈ ਕਿ ਸਰਕਾਰ ਇਸ ਚੀਜ਼ ਵੱਲ ਧਿਆਨ ਦੇਵੇ ਤਾਂ ਕਿ ਜਿੰਨੇ ਪੈਸੇ ਆਪਾਂ ਨੂੰ ਜ਼ਿੰਮੀਦਾਰਾਂ ਨੂੰ ਕਰਾਪ ਕੰਪਨਸੇਸ਼ਨ ਦੇ ਦੇਣੇ ਪੈਂਦੇ ਹਨ ਜੇਕਰ ਉਹੀ ਪੈਸੇ ਕਿਸਾਨਾਂ ਵਾਸਤੇ ਲਾ ਦੇਈਏ ਤਾਂ ਗੱਲ ਕਿੱਥੇ ਦੀ ਕਿੱਥੇ ਚਲੀ ਜਾਵੇਗੀ।

**ਮਾਨਯੋਗ ਸਪੀਕਰ** : ਥੈਂਕ ਯੂ ਜੀ।

**ਰਾਣਾ ਇੰਦਰ ਪ੍ਰਤਾਪ ਸਿੰਘ** : ਸਪੀਕਰ ਸਾਹਿਬ, ਦੂਜੀ ਗੱਲ।

**ਮਾਨਯੋਗ ਸਪੀਕਰ** : ਇੱਕ ਦੀ ਗੱਲ ਹੋਈ ਹੈ ਜੀ। ਬੈਠੋ।

**ਰਾਣਾ ਇੰਦਰ ਪ੍ਰਤਾਪ ਸਿੰਘ** : ਸਿਰਫ ਲਾਸਟ ਹੈ ਜੀ।

**ਮਾਨਯੋਗ ਸਪੀਕਰ** : ਕੋਈ ਨਹੀਂ ਜੀ, ਫੇਰ ਮੌਕਾ ਮਿਲੇਗਾ। You will get another chance. ਤੁਸੀਂ ਬੈਠੋ। ਹਾਂ ਜੀ, ਦਿਨੇਸ਼ ਚੱਢਾ ਜੀ।

**ਸ਼੍ਰੀ ਦਿਨੇਸ਼ ਕੁਮਾਰ ਚੱਢਾ (ਰੂਪਨਗਰ)**: ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਲੋਕ ਨਿਰਮਾਣ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਅਜ਼ਾਦੀ ਤੋਂ ਇੰਨੇ ਸਾਲ ਬੀਤਣ ਦੇ ਬਾਅਦ ਵੀ ਪੰਜਾਬ ਦੇ ਕੁਝ ਪਿੰਡ ਅਜਿਹੇ ਹਨ, ਜਿਨ੍ਹਾਂ ਨੂੰ ਪਿਛਲੀਆਂ ਸਰਕਾਰਾਂ ਨੇ ਅਣਗੌਲਿਆਂ ਕੀਤਾ। ਅੱਜ ਵੀ ਕੁਝ ਪਿੰਡਾਂ ਤੱਕ ਜਾਣ ਲਈ ਸੜਕ ਨਹੀਂ ਹੈ, ਉਹ ਅਨਕੁਨੈਕਟਿਡ ਪਿੰਡ ਹਨ ਅਤੇ ਇਹ ਬੜੀ ਸ਼ਰਮਸਾਰ ਕਰਨ ਵਾਲੀ ਗੱਲ ਹੈ ਕਿ ਅੱਜ ਵੀ ਅਜ਼ਾਦੀ ਮਿਲਣ ਤੋਂ ਬਾਅਦ ਵੀ ਪੰਜਾਬ ਦੇ ਕੁਝ ਪਿੰਡਾਂ ਤੱਕ ਜਾਣ ਲਈ ਪੱਕੀ ਸੜਕ ਨਹੀਂ ਹੈ, ਕੱਚੇ ਰਸਤਿਆਂ ਤੋਂ ਲੰਘ ਕੇ ਜਾਣਾ ਪੈਂਦਾ ਹੈ। ਰੋਪੜ ਵਿਧਾਨ ਸਭਾ ਹਲਕੇ ਦੇ ਅਜਿਹੇ ਪੰਜ ਪਿੰਡ ਹਨ - ਧਲੋਹ, ਚੈੜੀਆਂ, ਟਾਂਡਾ ਬਰਦਾਰ, ਸ਼ਾਹਪੁਰ ਬੇਲਾ। ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਪੰਜਾਬ ਵਿੱਚ ਅਨਕੁਨੈਕਟਿਡ ਪਿੰਡ ਹਨ, ਉਨ੍ਹਾਂ ਵਿੱਚ ਪਹਿਲ ਦੇ ਆਧਾਰ ਤੇ ਸੜਕਾਂ ਬਣਾ ਕੇ ਉਨ੍ਹਾਂ ਨੂੰ ਅਜ਼ਾਦੀ ਦਾ ਹੱਕ ਦਿੱਤਾ ਜਾਵੇ ਅਤੇ ਬਾਕੀ ਦੁਨੀਆ ਨਾਲ ਉਨ੍ਹਾਂ ਨੂੰ ਵੀ ਜੋੜਿਆ ਜਾਵੇ। ਮਾਨਯੋਗ ਮੰਤਰੀ ਸਾਹਿਬ ਸਾਰੇ ਪੰਜਾਬ ਦੇ ਅਨਕੁਨੈਕਟਿਡ ਪਿੰਡਾਂ ਨੂੰ ਜੋੜਨ ਲਈ ਜ਼ਰੂਰ ਪਹਿਲ ਕਦਮੀ ਕਰਨ।

**ਡਾਕਟਰ ਰਾਜ ਕੁਮਾਰ (ਚੱਬੇਵਾਲ, ਐਸ.ਸੀ.)** : ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਤੁਸੀਂ ਮੈਨੂੰ ਬਹੁਤ ਇੰਪਾਰਟੈਂਟ ਇਸ਼ੂ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਪੀ.ਸੀ.ਐਸ ਐਗਜ਼ੀਕਿਊਟਿਵ ਦੀਆਂ ਅਸਾਮੀਆਂ ਦੋ ਤਰ੍ਹਾਂ ਨਾਲ ਭਰੀਆਂ ਜਾਂਦੀਆਂ ਹਨ। 50% ਅਸਾਮੀਆਂ ਪੀ.ਪੀ.ਐਸ.ਸੀ ਦੁਆਰਾ ਭਰੀਆਂ ਜਾਂਦੀਆਂ ਹਨ, ਜਿਸ ਵਿੱਚ ਰਿਜ਼ਰਵੇਸ਼ਨ ਦਿੱਤੀ ਜਾਂਦੀ ਹੈ ਅਤੇ ਜਿਹੜੀਆਂ ਬਾਕੀ 50% ਅਸਾਮੀਆਂ ਹਨ, ਉਹ ਮੁੱਖ ਸਕੱਤਰ / ਸਰਕਾਰ ਰਾਹੀਂ ਭਰੀਆਂ ਜਾਂਦੀਆਂ ਹਨ। ਜਿਨ੍ਹਾਂ ਵਿੱਚ ਰਾਖਵਾਂਕਰਨ ਦਾ ਕੋਈ ਵੀ ਪ੍ਰਾਵਧਾਨ ਨਹੀਂ ਹੈ।

ਕਕ/ਸ਼ਜ 30.9.2022 11.30

ਉਹ ਪ੍ਰਾਵਧਾਨ ਇਸ ਕਰਕੇ ਨਹੀਂ ਹੈ, ਮੁੱਖ ਸਕੱਤਰ ਜੀ ਮਿਤੀ 29 ਜੁਲਾਈ ਨੂੰ ਹੋਈ ਮੀਟਿੰਗ ਵਿੱਚ ਕਹਿੰਦੇ ਹਨ ਕਿ ਇਹ ਪੋਸਟਾਂ ਨੋਮੀਨੇਸ਼ਨ ਦੇ ਬੇਸਿਸ ਤੇ ਭਰੀਆਂ ਜਾਂਦੀਆਂ ਹਨ। ਇਹ ਨੋਮੀਨੇਟਿਡ ਪੋਸਟਸ ਹਨ, ਇਸ ਕਰਕੇ ਇਸ ਕੇਸ ਵਿੱਚ ਰਿਜ਼ਰਵੇਸ਼ਨ ਨਹੀਂ ਦਿੱਤੀ ਜਾ ਸਕਦੀ। ਜਦਕਿ ਪ੍ਰਸੋਨਲ ਵਿਭਾਗ ਇੱਕ ਕੋਰਟ ਵਿੱਚ ਜਵਾਬਦੇਹੀ ਦੇ ਚੁੱਕਾ ਹੈ ਕਿ ਪੋਸਟਾਂ ਕਿਸੇ ਵੀ ਤਰੀਕੇ ਨਾਲ ਭਰੀਆਂ ਜਾਣ, ਉਸ ਵਿੱਚ ਰਿਜ਼ਰਵੇਸ਼ਨ ਦੇਣੀ ਜ਼ਰੂਰੀ ਹੈ। ਇੱਥੋਂ ਤੱਕ ਕਿ ਦਿ ਪੰਜਾਬ ਸ਼ਡਿਊਲਡ ਕਾਸਟ ਐਂਡ ਬੈਕਵਰਡ ਕਲਾਸਿਜ਼ ਐਕਟ (ਰਿਜ਼ਰਵੇਸ਼ਨ

ਇਨ ਸਰਵਿਸਿਜ਼), 2006 ਵਿੱਚ ਵੀ ਪ੍ਰਾਵਧਾਨ ਹੈ ਕਿ ਪੋਸਟਾਂ ਜਿਸ ਮਰਜ਼ੀ ਤਰੀਕੇ ਨਾਲ ਭਰੀਆਂ ਜਾਣ, ਉਸ ਵਿੱਚ ਰਿਜ਼ਰਵੇਸ਼ਨ ਬਣਦੀ ਹੈ। ਇੰਨਾ ਹੀ ਨਹੀਂ, ਪੰਜਾਬ ਸਰਕਾਰ ਦੀ ਮਿਤੀ 20.12.2021 ਦੀ ਚਿੱਠੀ ਦੇ ਤਹਿਤ ਸੋਸ਼ਲ ਜਸਟਿਸ ਡਿਪਾਰਟਮੈਂਟ ਵੱਲੋਂ ਉਚੇਚੇ ਤੌਰ ਤੇ ਲਿਖਿਆ ਗਿਆ ਹੈ ਕਿ ਇਨ੍ਹਾਂ ਪੋਸਟਾਂ ਦੇ ਵਿੱਚ ਵੀ ਰਿਜ਼ਰਵੇਸ਼ਨ ਜ਼ਰੂਰੀ ਹੈ ਪਰ ਜਿਹੜਾ ਪ੍ਰਸੋਨਲ ਵਿਭਾਗ ਹੈ, ਉਹ ਸਰਕਾਰ ਨੂੰ ਗੁੰਮਰਾਹ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ ਔਰ ਧੱਕੇਸ਼ਾਹੀ ਕਰ ਰਿਹਾ ਹੈ। ਸਪੀਕਰ ਸਾਹਿਬ, ਮੇਰੀ ਆਪ ਜੀ ਨੂੰ ਬੇਨਤੀ ਹੈ ਕਿ ਇਨ੍ਹਾਂ ਪੋਸਟਾਂ ਵਿੱਚ ਜਿਹੜੀ as per Act reservation ਬਣਦੀ ਹੈ, ਉਹ ਦਿੱਤੀ ਜਾਵੇ। Thank you very much.

**ਮਾਨਯੋਗ ਸਪੀਕਰ:** ਸ਼੍ਰੀਮਤੀ ਅਰੁਨਾ ਚੌਧਰੀ ਜੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ ਵੀ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸ਼੍ਰੀਮਤੀ ਅਰੁਨਾ ਚੌਧਰੀ (ਦੀਨਾਨਗਰ, ਐਸ.ਸੀ.):** Thank you Speaker Sahib. ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਮੌਕਾ ਦਿੱਤਾ। ਮੈਂ ਆਪਣੇ ਹਲਕੇ ਦੀਨਾਨਗਰ ਦੇ ਬਾਰੇ ਵਿੱਚ ਗੱਲ ਕਰਨੀ ਚਾਹੁੰਦੀ ਹਾਂ ਕਿ ਮੇਰੇ ਬਹੁਤ ਵੱਡੇ ਦੋ ਪ੍ਰੋਜੈਕਟ, ਇੱਕ ਰੇਲਵੇ ਓਵਰ ਬਰਿੱਜ ਅਤੇ ਇੱਕ ਨੀਰਥਲ ਰੋਡ, ਇਹ ਦੋਵੇਂ ਪ੍ਰੋਜੈਕਟ ਦੀਨਾਨਗਰ ਵਿੱਚ ਇੱਕ ਲਾਈਫ ਲਾਈਨ ਦਾ ਕੰਮ ਕਰਦੇ ਹਨ। ਰੇਲਵੇ ਓਵਰ ਬਰਿੱਜ 47 ਕਰੋੜ ਰੁਪਏ ਦਾ ਹੈ ਅਤੇ ਨੀਰਥਲ ਰੋਡ 38 ਕਰੋੜ ਰੁਪਏ ਦਾ ਪ੍ਰੋਜੈਕਟ ਹੈ, ਇਹ ਰੋਡ ਫੁੱਲੀ ਸੀਮਿੰਟਡ ਰੋਡ ਹੈ। ਇਹ ਮੇਰੇ ਹਲਕੇ ਦੇ ਬਹੁਤ ਸਾਰੇ ਪਿੰਡਾਂ ਨੂੰ ਕੁਨੈਕਟ ਕਰਦੀ ਹੈ। ਇਨ੍ਹਾਂ ਦਾ ਕੰਮ ਬਹੁਤ ਹੀ ਲੇਟ ਅਤੇ ਕਾਫ਼ੀ ਸਲੋਅ ਚੱਲ ਰਿਹਾ ਹੈ। ਪਿਛਲੇ ਛੇ ਮਹੀਨੇ ਤੋਂ ਤਾਂ ਕੰਮ ਬਿਲਕੁਲ ਹੀ ਬੰਦ ਹੈ। ਸੋ, ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਪੀ.ਡਬਲਿਊ.ਡੀ. ਮੰਤਰੀ ਜੀ ਨੂੰ ਬੇਨਤੀ ਹੈ ਕਿ ਇਸ ਦੇ ਉਤੇ ਜ਼ਰੂਰ ਕੁਝ ਨਾ ਕੁਝ ਐਕਸ਼ਨ ਲਿਆ ਜਾਵੇ ਤਾਂ ਕਿ ਇਹ ਜਿਹੜਾ ਕੰਮ already delayed ਹੈ, ਇਸ ਵਿੱਚ ਹੋਰ delay ਨਾ ਹੋਵੇ।

ਸਪੀਕਰ ਸਾਹਿਬ, ਦੂਸਰੀ ਇੱਕ ਮੇਰੀ ਛੋਟੀ ਜਿਹੀ ਬੇਨਤੀ ਹੈ, ਮੈਂ ਪਿੰਡਾਂ ਦੀਆਂ ਗ੍ਰਾਂਟਾਂ ਦੇ ਬਾਰੇ ਵਿੱਚ ਗੱਲ ਕਰਨੀ ਚਾਹੁੰਦੀ ਹਾਂ। ਜਿਹੜੀਆਂ ਗ੍ਰਾਂਟਾਂ ਹਨ, ਉਨ੍ਹਾਂ ਤੇ ਆਲਰੈਡੀ ਕੰਮ ਚੱਲ ਰਹੇ ਸੀ ਪਰ ਜਿਹੜੇ ਪਿੰਡਾਂ ਦੀਆਂ ਗਲ਼ੀਆਂ ਅੱਧੀਆਂ ਬਣ ਗਈਆਂ ਹਨ ਅਤੇ ਅੱਧੀਆਂ ਰੁਕ ਗਈਆਂ ਹਨ, ਸ਼ਾਇਦ ਡਿਪਾਰਟਮੈਂਟ ਵੱਲੋਂ ਕੋਈ ਆਰਡਰ ਗਿਆ ਹੋਇਆ ਹੈ। ਸੋ, ਇਸ ਕਰਕੇ ਉਥੇ ਲੱਗਣ ਵਾਲਾ ਸਮਾਨ, ਚਾਹੇ ਉਹ ਟਾਈਲਜ਼ ਹਨ, ਚਾਹੇ ਇੱਟਾਂ ਹਨ, ਉਹ ਉਥੇ ਪਈਆਂ ਹੋਈਆਂ ਹਨ ਪਰ ਉਥੇ ਕੰਮ ਬਿਲਕੁਲ ਨਹੀਂ ਚੱਲ ਰਿਹਾ। ਮੈਂ ਕਹਿਣਾ ਚਾਹਾਂਗੀ ਅਤੇ ਤੁਹਾਡਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦੀ ਹਾਂ....

**ਮਾਨਯੋਗ ਸਪੀਕਰ:** Thank you, thank you. ਸ਼੍ਰੀਮਤੀ ਇੰਦਰਜੀਤ ਕੌਰ ਮਾਨ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ......

**ਮਾਨਯੋਗ ਸਪੀਕਰ:** ਬੈਠ ਜਾਓ ਜੀ। ਪਲੀਜ਼, ਤੁਸੀਂ ਬੈਠ ਜਾਓ। (ਵਿਘਨ) ਤੁਸੀਂ ਬੈਠ ਜਾਓ ਜੀ। (ਵਿਘਨ)(ਸ਼ੋਰ)

**ਸ਼੍ਰੀਮਤੀ ਇੰਦਰਜੀਤ ਕੌਰ ਮਾਨ (ਨਕੋਦਰ):** ਸਪੀਕਰ ਸਾਹਿਬ, ਬਹੁਤ ਸ਼ੁਕਰੀਆ ਜੀ। (ਵਿਘਨ)(ਸ਼ੋਰ) ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਜੀ। (ਵਿਘਨ)

**ਮਾਨਯੋਗ ਸਪੀਕਰ:** (ਸਰਦਾਰ ਸੁਖਪਾਲ ਸਿੰਘ ਖਹਿਰਾ ਵੱਲ ਇਸ਼ਾਰਾ) ਤੁਸੀਂ ਉਨ੍ਹਾਂ ਨੂੰ ਬੋਲਣ ਦਿਓ।

**ਸ਼੍ਰੀਮਤੀ ਇੰਦਰਜੀਤ ਕੌਰ ਮਾਨ:** ਸਪੀਕਰ ਸਾਹਿਬ, ਮੈਂ ਹਾਊਸ ਦੇ ਧਿਆਨ ਵਿੱਚ ਇਹ ਗੱਲ ਲਿਆਉਣਾ ਚਾਹੁੰਦੀ ਹਾਂ ਕਿ ਪੰਜਾਬ ਦੇ ਵੱਖ-ਵੱਖ ਛੋਟੇ ਕਸਬਿਆਂ ਤੋਂ ਲੈ ਕੇ ਹਰ ਇੱਕ ਥਾਂ ਦੇ ਉਤੇ ਹਜ਼ਾਰਾਂ ਦੀ ਗਿਣਤੀ ਵਿੱਚ ....

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੋਂ ਬੜੇ ਤਲਖ ਲਹਿਜ਼ੇ ਵਿੱਚ ਉੱਠ ਕੇ ਜ਼ੀਰੋ ਆਵਰ ਦੌਰਾਨ ਸਮਾਂ ਨਾ ਦੇਣ ਦੇ ਰੋਸ ਵਜੋਂ ਵੈਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਚੇਅਰ ਤੋਂ ਸਮਾਂ ਨਾ ਦੇਣ ਦੇ ਕਾਰਨ ਪੁੱਛਣ ਲੱਗੇ।) (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਇੱਕ ਮਿੰਟ ਬੀਬੀ ਜੀ। ਜਿਹੜਾ ਵੀ ਇੱਥੇ ਮਾਨਯੋਗ ਮੈਂਬਰ ਵਿਧਾਨ ਸਭਾ ਦੇ ਵਿੱਚ ਆਇਆ, ਕੋਈ ਵੀ ਗਲਤ ਕੰਮ ਨਹੀਂ ਕਰਦਾ। (ਵਿਘਨ) ਇਨ੍ਹਾਂ ਨੂੰ ਬਿਨਾਂ ਮੰਗਿਆ ਸਮਾਂ ਮਿਲ ਰਿਹਾ ਹੈ। ਤੁਹਾਨੂੰ ਕਿਉਂ ਨਹੀਂ ਮਿਲਦਾ? ਜੇ ਇਨ੍ਹਾਂ ਨੂੰ ਬਿਨਾਂ ਮੰਗਿਆਂ ਟਾਈਮ ਮਿਲ ਰਿਹਾ ਹੈ ਤਾਂ ਤੁਹਾਨੂੰ ਕਿਉਂ ਨਹੀਂ ਮਿਲਣਾ? ਤੁਸੀਂ ਕਿਉਂ ਖਰੂਦ ਪਾਉਂਦੇ ਹੋ? ਤੁਸੀਂ ਪੰਜਾਬ ਦੇ ਲੋਕਾਂ ਦਾ ਟਾਈਮ ਖਰਾਬ ਕਰਦੇ ਹੋ। (ਵਿਘਨ)(ਸ਼ੋਰ) ਤੁਸੀਂ ਬੈਠੋ। ਤੁਸੀਂ ਬੈਠੋ।(ਟਰੇਜ਼ਰੀ ਬੈਂਚਿਜ ਵੱਲੋਂ ਥੰਪਿੰਗ) .... ਤੁਹਾਨੂੰ ਹਰ ਵਾਰੀ ਟਾਈਮ ਮਿਲਦਾ ਹੈ। ਅਜਿਹਾ ਨਹੀਂ ਹੈ । ਤੁਸੀਂ ਚੇਅਰ ਨੂੰ ਡਿਕਟੇਟ ਨਹੀਂ ਕਰੋਗੇ। You will never dictate the Chair. Nobody can dictate the Chair. ਖਹਿਰਾ ਸਾਹਿਬ, ਤੁਸੀਂ ਬੈਠੋ। ਕੀ ਤੁਸੀਂ ਸੀਟ ਤੇ ਬੈਠੋਗੇ? ਕੀ ਤੁਸੀਂ ਬੈਠੋਗੇ? ਤੁਸੀਂ ਸੀਟ ਤੇ ਬੈਠੋ। (ਵਿਘਨ) ਤੁਹਾਨੂੰ ਕੌਣ ਕਹਿੰਦਾ ਹੈ ਕਿ ਤੁਹਾਨੂੰ ਸਮਾਂ ਨਹੀਂ ਦੇਣਾ?

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਅਤੇ ਟਰੇਜ਼ਰੀ ਬੈਂਚਿਜ ਤੋਂ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਹੋਣ ਕਾਰਨ ਕੁਝ ਸਾਫ ਸੁਣਾਈ ਨਹੀਂ ਦੇ ਰਿਹਾ ਸੀ। ) (ਵਿਘਨ)(ਸ਼ੋਰ)

**Mr. Speaker:** No, No. (Interruptions) ਚਲੋ, ਬੀਬਾ ਜੀ, ਤੁਸੀਂ ਗੱਲ ਰੱਖੋ। ਬਾਕੀ ਸਾਰੇ ਬੈਠੋ ਜੀ।

**ਸ਼੍ਰੀਮਤੀ ਇੰਦਰਜੀਤ ਕੌਰ ਮਾਨ:** ਸਪੀਕਰ ਸਾਹਿਬ, ਬਹੁਤ ਧਿਆਨ ਦੇਣ ਯੋਗ ਮੁੱਦਾ ਹੈ ਜੀ। ਮੇਰੀ ਗੱਲ ਰੌਲ਼ੇ-ਰੱਪੇ ਵਿੱਚ ਖਰਾਬ ਹੋ ਜਾਵੇਗੀ ਜੀ। (ਵਿਘਨ)(ਸ਼ੋਰ) ਪੰਜਾਬ ਦੇ ਹਰ ਵੇਅਰ ਹਾਊਸ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਕਣਕ ਦੀਆਂ ਬੋਰੀਆਂ ਸ਼ਾਰਟ ਜਾ ਰਹੀਆਂ ਹਨ। ਮੇਰਾ ਆਪਣਾ ਹਲਕਾ ਨਕੋਦਰ ਛੋਟਾ ਜਿਹਾ ਕਸਬਾ ਹੈ ਜੀ। ਉਥੇ ਵੇਅਰ ਹਾਊਸ ਵਿੱਚ 23,000 ਕਣਕ ਦੀ ਬੋਰੀ ਸ਼ਾਰਟ ਪਈ ਹੈ।

30.09.2022/11.35/ਹਰਪ੍ਰੀਤ ਸਿੰਘ/ਸ਼ੁਭਮ ਜੈਨ

ਮੈਂ ਤੁਹਾਡੇ ਮਾਧਿਅਮ ਰਾਹੀਂ ਇਹ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਪੂਰੇ ਪੰਜਾਬ ਵਿਚ ਕਿੱਥੇ ਕਿੱਥੇ ਕਣਕ ਦੀਆਂ ਬੋਰੀਆਂ ਸ਼ਾਰਟ ਪਈਆਂ ਹਨ, ਉਸ ਨੂੰ ਜਨਤਕ ਕੀਤਾ ਜਾਵੇ, ਲਿਸਟਾਂ ਜਨਤਕ ਕੀਤੀਆਂ ਜਾਣ। ਜਿਹੜਾ ਇਸ ਮਾਮਲੇ ਵਿਚ ਹਜ਼ਾਰਾਂ ਕਰੋੜ ਦਾ ਘਪਲਾ ਹੋਇਆ ਸੀ ਅਤੇ ਇਸ ਮਾਮਲੇ ਵਿਚ ਜਦੋਂ ਸਾਬਕਾ ਮੰਤਰੀ ਆਸ਼ੂ ਨੂੰ ਹੱਥ ਪਾਇਆ ਗਿਆ ਸੀ ਤਾਂ ਸਾਡੀ ਵਿਰੋਧੀ ਧਿਰ ਉਨ੍ਹਾਂ ਦੇ ਹੱਕ ਵਿਚ ਖੜ੍ਹੀ ਸੀ। ਸੋ, ਇਹ ਗੱਲ ਜਨਤਕ ਕੀਤੀ ਜਾਵੇ।(ਟਰੇਜ਼ਰੀ ਬੈਂਚਿੰਜ਼ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ:** ਧੰਨਵਾਦ ਜੀ। ਸ਼੍ਰੀਮਤੀ ਗਨੀਵ ਕੌਰ ਜੀ, ਕੀ ਤੁਸੀਂ ਕੁੱਝ ਬੋਲਣਾ ਚਾਹੁੰਦੇ ਹੋ? ਤੁਸੀਂ ਬੋਲੋ, ਤੁਹਾਨੂੰ ਕੋਈ ਇੰਟਰੱਪਟ ਨਹੀਂ ਕਰੇਗਾ, ਤੁਸੀਂ ਆਪਣੇ ਹਲਕੇ ਦੀ ਕੋਈ ਗੱਲ ਰੱਖਣਾ ਚਾਹੁੰਦੇ ਹੋ ਤਾਂ ਰੱਖੋ। ਸਾਡੀਆਂ ਬੀਬੀਆਂ ਸਾਡਾ ਮਾਣ ਨੇ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੀ ਮੈਂਬਰ ਸ਼੍ਰੀਮਤੀ ਗਨੀਵ ਕੌਰ ਮਜੀਠੀਆ ਆਪਣੀ ਸੀਟ ਤੇ ਬੈਠੇ ਰਹੇ ਅਤੇ ਕੁੱਝ ਨਾ ਬੋਲਣ ਦਾ ਇਸ਼ਾਰਾ ਕੀਤਾ।)

**ਮਾਨਯੋਗ ਸਪੀਕਰ:** ਚਲੋ ਠੀਕ ਹੈ। ਡਾ. ਸੁਖਵਿੰਦਰ ਜੀ।

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁੱਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਵਿਚ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਸਾਰਿਆਂ ਨੂੰ ਸਮਾਂ ਮਿਲੇਗਾ।We have ample time. ਤੁਸੀਂ ਕਾਹਲੀ ਕਿਉਂ ਪਾਈ ਹੈ?

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ: (ਬੈਠੇ ਬੈਠੇ):** ਖਹਿਰਾ ਸਾਹਿਬ ਤੋਂ ਬਿਨਾਂ ਸਾਰਿਆਂ ਨੂੰ ਸਮਾਂ ਮਿਲੇਗਾ। (ਹਾਸਾ)

**ਮਾਨਯੋਗ ਸਪੀਕਰ:** ਇਨ੍ਹਾਂ ਨੂੰ ਵੀ ਸਮਾਂ ਮਿਲਦਾ ਹੈ ਪਰ ਇਹ ਬਹੁਤ ਕਾਹਲੀ ਕਰਦੇ ਹਨ। ਕਾਹਲੀ ਬਹੁਤ ਮਾੜੀ ਹੁੰਦੀ ਹੈ। ਇਸ ਤਰੀਕੇ ਨਾਲ ਟਾਈਮ ਨਹੀਂ ਮਿਲਦਾ। ਹਰ ਗੱਲ ਦਾ ਇਕ ਤਰੀਕਾ ਹੁੰਦਾ ਹੈ। ਹਾਂ ਜੀ, ਡਾ. ਸੁਖਵਿੰਦਰ ਕੁਮਾਰ ਜੀ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ (ਬੰਗਾ, ਐਸ.ਸੀ.):** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਹਾਡੀ ਨਿਗਾਹ ਸਾਡੇ ਤੇ ਵੀ ਪਈ।

**ਮਾਨਯੋਗ ਸਪੀਕਰ:** ਮੈਂ ਤਾਂ ਤੁਹਾਨੂੰ ਕਦੋਂ ਦਾ ਦੇਖੀ ਜਾਂਦਾ ਸੀ ਪਰ ਤੁਸੀਂ ਆਏ ਹੀ ਲੇਟ ਹੋ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਸਪੀਕਰ ਸਾਹਿਬ, ਸਾਨੂੰ ਤਾਂ ਲਗਦਾ ਸੀ ਕਿ ਸਾਨੂੰ ਅੱਜ ਸੁੱਚੇ ਮੂੰਹ ਹੀ ਜਾਣਾ ਪਵੇਗਾ।

**ਮਾਨਯੋਗ ਸਪੀਕਰ:** ਨਹੀਂ ਨਹੀਂ। ਤੁਸੀਂ ਆਪਣਾ ਮੂੰਹ ਮਿੱਠਾ ਰੱਖਿਓ, ਸੁੱਚੇ ਦੀ ਗੱਲ ਨਹੀਂ। (ਹਾਸਾ)

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ :** ਸਪੀਕਰ ਸਾਹਿਬ, ਪਰਸੋਂ ਮੁੱਖ ਮੰਤਰੀ ਜੀ ਮੇਰੇ ਹਲਕੇ ਖਟਕੜ ਕਲਾਂ ਵਿਚ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਜੀ ਦੇ ਜਨਮ ਦਿਵਸ ਤੇ ਆਏ ਸੀ। ਉਨ੍ਹਾਂ ਦਾ ਧੰਨਵਾਦ ਹੈ ਪਰ ਉਸ ਦਿਨ ਇੱਕ ਮਾੜੀ ਗੱਲ ਹੋਈ ਕਿ ਆਮ ਆਦਮੀ ਪਾਰਟੀ ਦੇ ਕਨਵੀਨਰ ਸ਼੍ਰੀ ਅਰਵਿੰਦ ਕੇਜਰੀਵਾਲ ਜੀ ਦੀ ਮੂੰਹ ਬੋਲੀ ਭੈਣ ਸਿੱਪੀ ਸ਼ਰਮਾ ਇਸ ਕਰਕੇ ਟੈਂਕੀ ਤੇ ਚੜ੍ਹ ਗਏ ਕਿ ਜਿਹੜੀ ਸਰਕਾਰ ਵੱਲੋਂ ਟੀਚਰਜ਼ ਡੇਅ ਤੇ 8397 ਟੀਚਰਜ਼ ਪੱਕੇ ਕਰਨ ਦੀ ਗੱਲ ਕੀਤੀ ਗਈ ਸੀ, ਉਹ ਹਾਲੇ ਤੱਕ ਪੱਕੇ ਨਹੀਂ ਹੋਏ। ਉਸ ਦਿਨ ਮੈਨੂੰ ਉਮੀਦ ਸੀ ਕਿ ਅੱਜ ਮੁੱਖ ਮੰਤਰੀ ਜੀ ਇੱਥੇ ਆਏ ਹਨ ਤੇ ਕੋਈ ਐਲਾਨ ਕਰਕੇ ਜਾਣਗੇ। ਉਨ੍ਹਾਂ ਨੇ ਇਸ ਸਦਨ ਵਿਚ ਕਿਹਾ ਵੀ ਸੀ ਕਿ ਅਸੀਂ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਦੇ ਨਾਮ ਤੇ ਮੈਡੀਕਲ ਕਾਲਜ ਬਣਾਵਾਂਗੇ।ਉਸ ਦਿਨ ਸਾਡਾ ਸਾਰਾ ਹਲਕਾ ਅਤੇ ਜ਼ਿਲ੍ਹਾ ਇਸ ਗੱਲ ਦੀ ਆਸ ਕਰ ਰਿਹਾ ਸੀ ਕਿ ਅੱਜ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਦੇ ਨਾਮ ਤੇ ਮੈਡੀਕਲ ਕਾਲਜ ਦਾ ਉਦਘਾਟਨ ਹੋ ਜਾਵੇਗਾ ਪਰ ਮੈਨੂੰ ਲਗਦਾ ਕਿ ਉਹ ਭੁੱਲ ਗਏ, ਚਲੋ ਕੋਈ ਗੱਲ ਨਹੀਂ। ਇਸੇ ਤਰ੍ਹਾਂ 2004 ਤੋਂ ਬਾਅਦ ਜਿਹੜੇ ਮੁਲਾਜ਼ਮਾਂ ਦੀ ਪੈਨਸ਼ਨ ਬੰਦ ਹੋ ਗਈ ਸੀ, ਉਸ ਨੂੰ ਮੁੜ ਚਾਲੂ ਕਰਨ ਦਾ ਮੁੱਖ ਮੰਤਰੀ ਜੀ ਵੱਲੋਂ ਬਿਆਨ ਦਿੱਤਾ ਗਿਆ ਸੀ।

**ਮਾਨਯੋਗ ਸਪੀਕਰ:** ਆਪਾਂ ਇੱਕੋ ਮੁੱਦੇ ਤੇ ਗੱਲ ਰੱਖੀਏ।ਤੁਸੀਂ ਤਜਰਬੇਕਾਰ ਹੋ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ :** ਸਪੀਕਰ ਸਾਹਿਬ, ਮੈਂ ਸਿਰਫ਼ ਮੁਲਾਜ਼ਮਾਂ ਦੀ ਗੱਲ ਕਰਨੀ ਹੈ ਕਿਉਂਕਿ ਮੁੱਖ ਮੰਤਰੀ ਜੀ ਨੇ ਐਲਾਨ ਕੀਤਾ ਸੀ ਕਿ ਅਸੀਂ ਪੁਰਾਣੀ ਪੈਨਸ਼ਨ ਸਕੀਮ ਲਾਗੂ ਕਰਾਂਗੇ। ਸੋ, ਅਸੀਂ ਇਹੀ

ਬੇਨਤੀ ਕਰਦੇ ਹਾਂ ਕਿ ਜਿਹੜੀ ਗੱਲ ਵਿਧਾਨ ਸਭਾ ਦੇ ਵਿਚ ਕੀਤੀ ਜਾਵੇ ਬੇਸ਼ੱਕ ਉਹ ਮੈਡੀਕਲ ਕਾਲਜ ਦੀ ਹੋਵੇ, ਬੇਸ਼ੱਕ ਉਹ ਟੀਚਰਜ਼ ਪੱਕੇ ਕਰਨ ਦੀ ਗੱਲ ਹੋਵੇ ਜਾਂ ਪੁਰਾਣੀ ਪੈਨਸ਼ਨ ਲਾਗੂ ਕਰਨ ਦੀ ਗੱਲ ਹੋਵੇ, ਉਹ ਜ਼ਰੂਰ ਪੂਰੀ ਕੀਤੀ ਜਾਵੇ। ਧੰਨਵਾਦ ਜੀ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਮਨਜੀਤ ਸਿੰਘ ਬਿਲਾਸਪੁਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਮਨਪ੍ਰੀਤ ਸਿੰਘ ਇਯਾਲੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਵਿਚ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ। )

**ਮਾਨਯੋਗ ਸਪੀਕਰ:** ਬੈਠੋ, ਬੈਠੋ। ਅਗਲੀ ਆਈਟਮ। ਧਿਆਨ ਦਿਵਾਊ ਨੋਟਿਸ।

---

## CALLING ATTENTION NOTICES UNDER RULE 66

## (SERIAL NO.1)

**(i) Sardar Partap Singh Bajwa**

**(ii) Doctor Raj Kumar**

**(iii) Shri Vikramjit Singh Chaudhary:** I would like to call the attention of the Government towards a matter of urgent public importance, namely, damage to the paddy crop of farmers due to heavy rains and thunderstroms in the State continuing for the last 3-4 days. The Heavy rains and thunderstroms for the last 3-4 days in the state have damaged standing paddy and vegetables over an area of more than one lakh hectares. The farmers are demanding special girdawari to assess the damage to crops and vegetables and adequate compensation to them. There is a great unrest and resentment amongst the farmers over this issue.

Keeping in view the obvious and urgent importance of the matter, the Minister concerned may please be asked to make a statement on the floor of the House.

**ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ):** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਵਿਰੋਧੀ ਧਿਰ ਦੇ ਨੇਤਾ ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ ਨੂੰ ਦੱਸਣਾ

ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਪਹਿਲਾਂ ਚੀਨੀ ਵਾਇਰਸ ਆਇਆ, ਉਸ ਨਾਲ ਜਿਹੜਾ ਝੋਨਾ ਬਾਰਿਸ਼ ਦੇ ਨਾਲ ਖਰਾਬ ਹੋਇਆ, ਕੁਝ ਆਲੂਆਂ ਦੀ ਅਤੇ ਸਬਜ਼ੀਆਂ ਦੀ ਫਸਲ ਵੀ ਖਰਾਬ ਹੋਈ ਹੈ।

ਅ.ਕ/ਅ.ਗ/11.40/30.9.2022

ਅਸੀਂ ਸਭ ਦੀ ਗਿਰਦਾਵਰੀ ਕਰਵਾ ਰਹੇ ਹਾਂ। ਜਦੋਂ ਗਿਰਦਾਵਰੀ ਕੰਪਲੀਟ ਹੋ ਜਾਵੇਗੀ। ਸਪੀਕਰ ਸਾਹਿਬ, ਮੈਂ ਤੁਹਾਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਉਸ ਦਾ ਬਣਦਾ ਢੁੱਕਵਾਂ ਮੁਆਵਜ਼ਾ ਕਿਸਾਨਾਂ ਨੂੰ ਦੇਵੇਗੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਤੁਹਾਡੇ ਜ਼ਰੀਏ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਪੈਸ਼ਲ ਗਿਰਦਾਵਰੀ ਦੇ ਆਰਡਰਜ਼ ਗੌਰਮਿੰਟ ਨੇ ਕਿਸ ਤਰੀਕੇ ਦੇ ਕੀਤੇ ਹਨ। ਅਜੇ ਤੱਕ ਤਾਂ ਇਹ ਹੋਏ ਨਹੀਂ ਹਨ। ਸਾਨੂੰ ਇਹ ਦੱਸਿਆ ਜਾਵੇ। Kindly ਸਾਨੂੰ ਇਹ ਵੀ ਦੱਸੋ ਕਿ ਇਹ ਕਦੋਂ ਕਰੋਗੇ? So that farmers ਨੂੰ endlessly wait ਨਾ ਕਰਨਾ ਪਵੇ।

**ਮੰਤਰੀ:** ਸਪੀਕਰ ਸਾਹਿਬ, ਮੈਂ ਐਲ.ਓ.ਪੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸੀ.ਐਮ ਸਾਹਿਬ ਅਤੇ ਮੈਂ ਵੀ ਜ਼ੁਬਾਨੀ ਤੌਰ ਤੇ ਸਾਰੇ ਡੀ.ਸੀ. ਸਾਹਿਬ ਨੂੰ ਕਿਹਾ ਹੈ, ਜਿਸ ਦਿਨ ਜ਼ਿਆਦਾ ਬਾਰਿਸ਼ ਹੋਈ ਅਤੇ ਉਸ ਤੋਂ ਪਹਿਲਾਂ ਵੀ ਜਿਸ ਦਿਨ ਝੋਨੇ ਨੂੰ ਦੂਜੀ ਬਿਮਾਰੀ ਪਈ ਸੀ। ਸਾਡੀ ਲਗਭਗ ਕਾਫੀ ਗਿਰਦਾਵਰੀ ਹੋ ਗਈ ਹੈ ਰਹਿੰਦੀ ਬਾਕੀ ਵੀ ਹੋ ਚੱਲੀ ਹੈ, ਅਸੀਂ ਸਭ ਦੀ ਡਿਊਟੀ ਲਾਈ ਹੋਈ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਰ, ਮੇਰੀ ਦੂਜੀ ਸਪਲੀਮੈਂਟਰੀ ਜੀ। ਮੈਨੂੰ 2 ਮਿੰਟ ਪੁੱਛ ਲੈਣ ਦਿਓ ਜੀ।

**ਮਾਨਯੋਗ ਸਪੀਕਰ:** ਬਾਜਵਾ ਜੀ, ਰੂਲਜ਼ ਤਾਂ ਨਹੀਂ ਕਹਿੰਦੇ ਹਨ। ਚਲੋ, ਲੈ ਲਓ। ਤੁਸੀਂ ਲੀਡਰ ਆਫ ਆਪੋਜ਼ੀਸ਼ਨ ਹੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਚਲੋ ਤੁਸੀਂ ਸੁਖਪਾਲ ਨੂੰ ਟਾਈਮ ਨਹੀਂ ਦਿੰਦੇ, ਚਲੋ ਮੈਨੂੰ ਦੇ ਦਿੱਤਾ। ਬਹੁਤ ਮਿਹਰਬਾਨੀ। ਤੁਸੀਂ ਇਵੇਂ ਸੈਨਸੇਟਿਵ ਹੋ ਜਾਂਦੇ ਹੋ।

**ਮਾਨਯੋਗ ਸਪੀਕਰ:** ਦੇਖੋ, ਇੱਕ ਗੱਲ, ਸੈਨਸੇਟਿਵ ਵਾਲੀ ਕੋਈ ਗੱਲ ਨਹੀਂ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਅੱਛਾ, ਤੁਸੀਂ ਸੈਨਸੇਟਿਵ ਵੀ ਨਹੀਂ ਹੋ ਜੀ, ਹੋਣਾ ਚਾਹੀਦਾ ਹੈ ਜੀ।

**ਮਾਨਯੋਗ ਸਪੀਕਰ:** ਮੈਂ insensitive ਹਾਂ as far as the honour of the House is concerned. ਤੁਸੀਂ ਚੇਅਰ ਦਾ ਮਜ਼ਾਕ ਨਹੀਂ ਬਣਾ ਸਕਦੇ ਹੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਮਿਹਰਬਾਨੀ ਸਰ, ਅਸੀਂ ਤਾਂ ਮਜ਼ਾਕ ਬਣਾਇਆ ਹੀ ਨਹੀਂ ਹੈ ਜੀ।

**ਮਾਨਯੋਗ ਸਪੀਕਰ:** ਜਿਸ ਤਰੀਕੇ ਨਾਲ ਚੱਲ ਰਿਹਾ ਹੈ, ਇਹ ਮਜ਼ਾਕ ਹੀ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਗੱਲ ਇਸ ਤਰ੍ਹਾਂ ਹੈ ਕਿ ਮਨਿਸਟਰ ਸਾਹਿਬ ਨੇ ਕੋਈ ਡੈਫੀਨੇਟ ਤਰੀਕ ਨਹੀਂ ਦੱਸੀ। ਇਹ ਗੱਲ ਸਾਡੇ ਵਿਚਾਰ ਅਧੀਨ ਹੈ। ਇਸ ਲਈ kindly ਸਾਨੂੰ ਦੱਸੋ। Kindly ਸਾਨੂੰ ਇਸ ਗੱਲ ਦੀ ਡੇਟ ਦੱਸੋ ਕਿ ਕਿਸ ਦਿਨ ਤੋਂ ਸ਼ੁਰੂ ਹੋਵੇਗੀ। ਦੂਜੀ ਗੱਲ ਕਿ ਕਿਸਾਨਾਂ ਨੂੰ compensation ਕਿੰਨੀ ਦੇਵੋਗੇ। ਇੰਨਾ ਭਾਰੀ ਨੁਕਸਾਨ ਹੋਇਆ ਹੈ। ਤੁਹਾਨੂੰ ਯਾਦ ਹੋਵੇਗਾ ਕੁਲਦੀਪ ਜੀ, ਮੈਂ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਤੁਹਾਡੀ ਆਪਣੀ ਸਰਕਾਰ ਨੇ ਦਿੱਲੀ ਵਿੱਚ 50,000 ਰੁਪਏ ਕਿੱਲੇ ਪਿਛੇ compensation ਐਲਾਨਿਆ ਸੀ, ਕੀ ਤੁਸੀਂ ਕਰੋਗੇ?

ਇੱਕ ਆਵਾਜ਼: ਹੈਕਟੇਅਰ ਪਿੱਛੇ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਚਲੋ, ਹੈਕਟੇਅਰ ਵਿੱਚ ਹੀ convert ਕਰ ਲਓ। ਕੁਲਦੀਪ ਜੀ, ਜਿਹੜੀ ਤੁਸੀਂ ਅੱਜ ਗੁਲਾਬੀ ਰੰਗ ਦੀ ਪੱਗ ਬੰਨੀ ਹੈ, ਉਸੇ ਰੰਗ ਦੀ ਸੁੰਡੀ ਬਾਗ ਵਿੱਚ ਪਈ ਹੈ। ਹਾਲੇ ਤੱਕ ਕਿਸਾਨਾਂ ਨੂੰ compensation ਨਹੀਂ ਮਿਲੀ ਹੈ। ਜਿਹੜੀ ਤੁਸੀਂ ਮੂੰਗੀ ਦੀ ਗਾਰੰਟੀ ਦਿੱਤੀ ਸੀ, 11% ਤੁਸੀਂ ਖਰੀਦੀ ਹੈ ਅਤੇ ਬਾਕੀ ਪ੍ਰਾਈਵੇਟ ਅਦਾਰਿਆਂ ਨੇ ਖਰੀਦੀ ਹੈ। ਉਨ੍ਹਾਂ ਦਾ ਜਿਹੜਾ ਸਸਤਾ ਵਿਕਿਆ, ਜਿਹੜਾ ਤੁਹਾਡਾ ਰੇਟ ਸੀ ਹਾਲੇ ਤੱਕ ਉਹ compensation ਨਹੀਂ ਮਿਲਿਆ। ਚੀਫ ਮਨਿਸਟਰ ਸਾਹਿਬ ਨੇ ਆਪਣੇ ਪਿੰਡ ਤੋਂ ਸਿੱਧਾ ਝੋਨਾ ਲਾਉਣ ਦੀ ਪਿਰਤ ਬੜੀ ਵਧੀਆ ਸ਼ੁਰੂ ਕੀਤੀ ਸੀ, ਅਜੇ ਤੱਕ ਉਹ ਸਾਨੂੰ ਨਹੀਂ ਮਿਲਿਆ, ਇਸ ਕਰਕੇ ਕਿਸਾਨਾਂ ਨੂੰ ਦੱਸੋ ਕਿ ਆਪਾਂ ਕਦੋਂ ਕਰਾਂਗੇ?

**ਡਾਕਟਰ ਰਾਜ ਕੁਮਾਰ:** ਸਰ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿੱਥੇ ਬਾਰਿਸ਼ ਨੇ ਝੋਨੇ ਦੀ ਫਸਲ ਦਾ ਬਹੁਤ ਜ਼ਿਆਦਾ ਨੁਕਸਾਨ ਕੀਤਾ ਹੈ, ਉਥੇ ਹੀ ਡਵਾਰਫ ਵਾਇਰਸ ਦੁਆਰਾ ਵੀ ਬਹੁਤ ਜ਼ਿਆਦਾ ਝੋਨੇ ਦਾ ਨੁਕਸਾਨ ਹੋਇਆ ਹੈ। ਜਿਸ ਦੇ ਕਰਕੇ ਝਾੜ ਬਹੁਤ ਘੱਟ ਹੋਣ ਦੀ ਸੰਭਾਵਨਾ ਹੈ। ਮੈਂ ਆਪ ਜੀ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਹ ਨੁਕਸਾਨ ਵੀ ਨਾਲ ਹੀ ਕੈਲਕੂਲੇਟ ਕਰਵਾ ਰਹੇ ਹਾਂ ਕਿ ਸਿਰਫ ਜਿਹੜਾ ਬਾਰਿਸ਼ ਦਾ ਨੁਕਸਾਨ ਹੀ ਕੈਲਕੁਲੇਟ ਕਰਵਾ ਰਹੇ ਹਾਂ?

**ਸ਼੍ਰੀ ਵਿਕਰਮਜੀਤ ਸਿੰਘ ਚੌਧਰੀ:** ਸਰ, ਮੈਂ ਬਾਜਵਾ ਸਾਹਿਬ ਦੇ ਸਵਾਲਾਂ ਦੇ ਨਾਲ ਹੀ ਹਾਂ।

**ਮੰਤਰੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਐਲ.ਓ.ਪੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਗਿਰਦਾਵਰੀ ਕਰਕੇ ਪਹਿਲਾਂ ਸਾਰਾ ਸਰਵੇਅ ਕਰ ਰਹੇ ਹਾਂ, ਜਿਸ ਹਿਸਾਬ ਨਾਲ ਜਿਸ ਵੀ ਜ਼ਮੀਨ ਦਾ ਜੋ ਵੀ ਫਸਲ ਦਾ ਨੁਕਸਾਨ ਹੋਵੇਗਾ, ਉਸ ਹਿਸਾਬ ਨਾਲ ਅਸੀਂ ਮੁਆਵਜ਼ਾ ਦੇਵਾਂਗੇ, ਅਸੀਂ ਤੈਅ ਕੀਤਾ ਹੋਇਆ ਹੈ। ਅਸੀਂ ਕੋਈ advance ਵਿਚ announce ਨਹੀਂ ਕੀਤਾ ਹੈ ਕਿ ਅਸੀਂ ਇੰਨੇ ਹਜ਼ਾਰ ਰੁਪਏ ਇੱਕ ਏਕੜ ਦਾ ਦੇਵਾਂਗੇ, ਅਸੀਂ ਤਾਂ ਜਿੱਥੇ ਜਿੱਥੇ ਗਿਰਦਾਵਰੀ ਹੋ ਰਹੀ ਹੈ ਉਥੇ ਹਦਾਇਤ ਕੀਤੀ ਹੈ ਕਿ ਪੂਰਾ ਕੈਲਕੁਲੇਟ ਕਰਕੇ

ਦਿਓ ਕਿ ਕਿੰਨਾਂ ਫਸਲ ਦਾ ਨੁਕਸਾਨ ਹੋਇਆ, ਚੌਥਾ ਹਿੱਸਾ ਨੁਕਸਾਨ ਹੋਇਆ ਜਾਂ 50% ਨੁਕਸਾਨ ਹੋਇਆ ਕਿ 40% ਨੁਕਸਾਨ ਹੋਇਆ।

**ਮਾਨਯੋਗ ਸਪੀਕਰ:** ਹਾਂ ਜੀ, ਬਰਿੰਦਰ ਕੁਮਾਰ ਗੋਇਲ।

11.45 / 30.09.2022 ਤਰਲੋਚਨ ਸਿੰਘ /ਅਭਿਸ਼ੇਕ ਗੌਤਮ

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਪ੍ਰਤਾਪ ਸਿੰਘ ਬਾਜਵਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਆਗਿਆ ਮੰਗ ਰਹੇ ਸਨ।)

**ਮਾਨਯੋਗ ਸਪੀਕਰ**: ਬੈਠੋ ਜੀ। You know the Rules then why are you flouting these now, please Sir, ਬੈਠ ਜਾਉ। ਸ਼੍ਰੀ ਬਰਿੰਦਰ ਕੁਮਾਰ ਗੋਇਲ ਜੀ।

---

**(Sr. No. 7)**

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲਣ ਲੱਗ ਪਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸ਼੍ਰੀ ਬਰਿੰਦਰ ਕੁਮਾਰ ਗੋਇਲ ਵਕੀਲ**: ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਅਰਥਾਤ ਹਲਕਾ ਲਹਿਰਾਗਾਗਾ ਵਿੱਚ ਬਾਦਲਗੜ੍ਹ ਤੋਂ ਨਵੇਂ ਗਾਉਂ ਲਈ ਜਾਣ ਵਾਲੀ ਸੜਕ ਤੇ ਝੰਬੋਵਾਲੀ ਡਰੇਨ ਤੇ ਪੁਲ ਨਾ ਬਣਨ ਕਾਰਨ ਸਥਾਨਕ ਲੋਕਾਂ ਨੂੰ ਕਾਫੀ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਕਿਸੇ ਐਮਰਜੈਂਸੀ ਹਾਲਤ ਵਿੱਚ ਲੋਕਾਂ ਨੂੰ ਡਰੇਨ ਵਿੱਚੋਂ ਲੰਘਣਾ ਪੈਂਦਾ ਹੈ। ਇਸ ਤੋਂ ਇਲਾਵਾ ਲੋਕਾਂ ਨੂੰ ਦੂਰ ਤੋਂ ਘੁੰਮ ਕੇ ਜਾਣਾ ਪੈਂਦਾ ਹੈ। ਇਸ ਸੜਕ ਉਤੇ ਸ਼ੈਲਰ, ਗੋਦਾਮ ਅਤੇ ਭੱਠੇ ਵੀ ਬਣੇ ਹੋਏ ਹਨ ਜਿਸ ਕਾਰਨ ਇਸ ਸੜਕ ਤੇ ਆਵਾਜਾਈ ਦੀ ਬਹੁਤਾਤ ਹੋਣ ਕਾਰਨ ਕਈ ਜਾਨੀ ਨੁਕਸਾਨ ਹੋਣ ਦਾ ਡਰ ਬਣਿਆ ਰਹਿੰਦਾ ਹੈ। ਡਰੇਨ ਵਿੱਚੋਂ ਲੰਘਣ ਦੌਰਾਨ ਕਈ ਦੁਰਘਟਨਾਵਾਂ ਵੀ ਹੋ ਜਾਂਦੀਆਂ ਹਨ।ਇਸ ਗੰਭੀਰ ਸਮੱਸਿਆ ਕਾਰਨ ਸਥਾਨਕ ਲੋਕਾਂ ਨੂੰ ਭਾਰੀ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ, ਸਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (ਵਿਘਨ) (ਸ਼ੋਰ)

ਸਰ, ਮੈਂ ਤੁਹਾਡੇ ਮਾਧਿਅਮ ਰਾਹੀਂ ਇੱਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਇਹ ਸੁਣਦੇ ਕਿਉਂ ਨਹੀਂ ਹਨ? ਇਨ੍ਹਾਂ ਨੂੰ ਚੁੱਪ ਕਰਨਾ ਚਾਹੀਦਾ ਹੈ। (ਸ਼ੋਰ) ਸਦਨ ਵਿੱਚ ਹਿੰਦੁਸਤਾਨ ਅਤੇ ਪਾਕਿਸਤਾਨ ਦੀਆਂ ਗੱਲਾਂ ਹੋ

ਰਹੀਆਂ ਹਨ। (ਵਿਘਨ) ਇਹ ਲੋਕਾਂ ਦੇ ਮੁੱਦੇ ਨਾ ਹੀ ਚੁੱਕ ਰਹੇ ਹਨ ਅਤੇ ਨਾ ਹੀ ਸੁਣ ਰਹੇ ਹਨ। ਕੱਲ੍ਹ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਹਿੰਦੁਸਤਾਨ ਪਾਕਿਸਤਾਨ ਦੀ ਗੱਲ ਕੀਤੀ ਸੀ। (ਸ਼ੋਰ) ਕੀ ਇਹ ਸਦਨ ਹਿੰਦੁਸਤਾਨ ਅਤੇ ਪਾਕਿਸਤਾਨ ਦੀ ਲੜਾਈ ਲਈ ਹੈ? ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਤੇ ਰਹਿਮ ਕਰੋ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਚੁੱਪ ਕਰ ਗਏ ਅਤੇ ਆਪਣੀਆਂ ਸੀਟਾਂ ਤੇ ਬੈਠ ਗਏ।)

**ਸ਼੍ਰੀ ਬਰਿੰਦਰ ਕੁਮਾਰ ਗੋਇਲ ਵਕੀਲ** : ਪੰਜਾਬ ਨੇ ਪਹਿਲਾਂ ਬਹੁਤ ਵੱਡਾ ਨੁਕਸਾਨ ਉਠਾਇਆ ਹੈ। ਜਦੋਂ ਇਹ ਸੱਤਾ ਤੋਂ ਬਾਹਰ ਹੁੰਦੇ ਹਨ ਤਾਂ ਲੜਾਈਆਂ ਦੀ ਗੱਲ ਆ ਜਾਂਦੀ ਹੈ। ਪਹਿਲਾਂ ਅੱਤਵਾਦ ਵੇਲੇ ਕਿੰਨਾ ਵੱਡਾ ਨੁਕਸਾਨ ਹੋਇਆ ਹੈ। ਇਹ ਨੁਕਸਾਨ ਕਿਸ ਦੇ ਕਾਰਨ ਹੋਇਆ, ਉਹ ਵੀ ਸਾਰੇ ਜਾਣਦੇ ਹਨ। ਕੱਲ੍ਹ ਲੀਡਰ ਆਫ ਦਿ ਆਪੋਜ਼ੀਸ਼ਨ ਹਿੰਦੁਸਤਾਨ ਅਤੇ ਪਾਕਿਸਤਾਨ ਦੀ ਜੰਗ ਦੀ ਗੱਲ ਕਰਨ ਲੱਗੇ।

**ਮਾਨਯੋਗ ਸਪੀਕਰ** : ਤੁਸੀਂ ਕਾਲ ਅਟੈਂਸ਼ਨ ਤੇ ਗੱਲ ਕਰੋ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਰੈਵੇਨਿਊ ਮਨਿਸਟਰ ਸਾਹਿਬ ਉਠ ਕੇ ਜਵਾਬ ਦੇਣ ਲੱਗੇ ਸਨ।

**ਮਾਨਯੋਗ ਸਪੀਕਰ** : ਜਵਾਬ ਵੀ ਦਿਵਾ ਦਿਆਂਗੇ।

**ਸ਼੍ਰੀ ਬਰਿੰਦਰ ਕੁਮਾਰ ਗੋਇਲ** ਵਕੀਲ: ਸਰ, ਇਸ ਡਰੇਨ ਦੇ ਦੋਨੋਂ ਪਾਸੇ ਚਾਰ ਕਿਲੋਮੀਟਰ ਸੜਕ ਬਣੀ ਹੋਈ ਹੈ ਪਰੰਤੂ ਝੰਬੋਵਾਲੀ ਡਰੇਨ ਦਾ ਪੁਲ ਨਹੀਂ ਬਣਿਆ ਹੋਇਆ। ਲੋਕਾਂ ਨੂੰ ਕਰੀਬ 5 ਕਿਲੋਮੀਟਰ ਘੁੰਮ ਕੇ ਜਾਣਾ ਪੈਂਦਾ ਹੈ। ਇਸ ਸੜਕ ਤੇ ਸੈਲਰ, ਗੋਦਾਮ ਅਤੇ ਭੱਠੇ ਬਣੇ ਹੋਏ ਹਨ। ਉੱਥੇ ਪਰਚੇਜ਼ ਸੈਂਟਰ ਵੀ ਬਣਿਆ ਹੋਇਆ ਹੈ। ਇੱਥੇ ਬਹੁਤ ਆਵਾਜਾਈ ਹੈ ਅਤੇ ਹਰ ਸਮੇਂ ਨੁਕਸਾਨ ਦਾ ਡਰ ਬਣਿਆ ਰਹਿੰਦਾ ਹੈ। ਕਿਉਂਕਿ ਦੋਨੋਂ ਪਾਸੇ ਸੜਕ ਬਣੀ ਹੋਈ ਹੈ, ਇਸ ਲਈ ਲੋਕ ਡਰੇਨ ਦੇ ਵਿੱਚੋਂ ਲੰਘਦੇ ਹਨ। ਉੱਥੇ ਬਹੁਤ ਦੁਰਘਟਨਾਵਾਂ ਵੀ ਹੋ ਗਈਆਂ ਹਨ ਅਤੇ ਲੋਕਾਂ ਨੂੰ ਬਹੁਤ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਡਰੇਨ ਦਾ ਪੁਲ ਨਹੀਂ ਬਣਿਆ ਹੋਇਆ, ਇਸ ਦਾ ਪੁਲ ਬਣਨਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਮੰਤਰੀ ਜੀ। ਸਰਦਾਰ ਕੁਲਦੀਪ ਸਿੰਘ ਧਾਲੀਵਾਲ ਜੀ।

**ਮਾਲ ਮੰਤਰੀ (ਸ਼੍ਰੀ ਬ੍ਰਮ ਸ਼ੰਕਰ)** : ਸਪੀਕਰ ਸਾਹਿਬ, ਮੈਂ ਪਿਛਲੀ ਕਾਲ ਅਟੈਂਸ਼ਨ ਬਾਰੇ, ਗਿਰਦਾਵਰੀ ਬਾਰੇ ਦੱਸਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਠੀਕ ਹੈ ਜੀ, ਦੱਸੋ।

**ਮੰਤਰੀ**: ਬਹੁਤ ਹੀ ਮਾਨਯੋਗ ਸਪੀਕਰ ਸਾਹਿਬ, 28 ਸਤੰਬਰ ਨੂੰ ਹੀ ਮੁੱਖ ਮੰਤਰੀ ਜੀ ਦੇ ਸਪੈਸ਼ਲ ਗਿਰਦਾਵਰੀ ਲਈ ਆਦੇਸ਼ ਸਾਰੇ ਜ਼ਿਲ੍ਹਾ ਡਿਪਟੀ ਕਮਿਸ਼ਨਰਜ਼ ਨੂੰ ਭੇਜੇ ਗਏ ਸਨ। ਰੈਗੂਲਰ ਗਿਰਦਾਵਰੀ 1 ਅਕਤੂਬਰ ਤੋਂ 31 ਅਕਤੂਬਰ ਤੱਕ ਵੈਸੇ ਹੀ ਹੋਣੀ ਸੀ। ਪਰੰਤੂ ਜੋ ਬਾਰਿਸ਼ ਦੇ ਹਾਲਾਤ ਸਨ, ਉਨ੍ਹਾਂ ਨੂੰ ਦੇਖਦਿਆਂ ਡਿਪਟੀ ਕਮਿਸ਼ਨਰਜ਼ ਨੂੰ ਆਦੇਸ਼ ਦਿੱਤੇ ਕਿ ਅਸੈਸਮੈਂਟ ਕੀਤੀ ਜਾਵੇ ਅਤੇ ਜੋ ਵੀ ਮੁਆਵਜ਼ਾ ਬਣਦਾ ਹੋਵੇਗਾ, ਦਿੱਤਾ ਜਾਵੇਗਾ। ਕਿਸੇ ਕਿਸਾਨ ਦਾ ਕੋਈ ਨੁਕਸਾਨ ਨਹੀਂ ਹੋਵੇਗਾ।

**ਮਾਨਯੋਗ ਸਪੀਕਰ** : ਧੰਨਵਾਦ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਕੀ ਤੁਸੀਂ ਡਿਪਟੀ ਕਮਿਸ਼ਨਰਾਂ ਨੂੰ ਦਿੱਤੇ ਆਦੇਸ਼ਾਂ ਦੀ ਕਾਪੀ ਪਲੇਸ ਕਰ ਸਕਦੇ ਹੋ?

**ਮੰਤਰੀ**: ਹਾਂ ਜੀ, ਮੈਂ ਇਨ੍ਹਾਂ ਨੂੰ ਬਾਅਦ ਵਿੱਚ ਭਿਜਵਾ ਦਿਆਂਗਾ ।

**ਮਾਨਯੋਗ ਸਪੀਕਰ** : ਧਾਲੀਵਾਲ ਸਾਹਿਬ, ਤੁਸੀਂ ਬਰਿੰਦਰ ਕੁਮਾਰ ਗੋਇਲ ਜੀ ਦੀ ਕਾਲ ਅਟੈਂਸ਼ਨ ਦਾ ਜਵਾਬ ਦੇਣਾ ਹੈ।

**ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ)** : ਸਪੀਕਰ ਸਾਹਿਬ ਮੇਰਾ ਇਸ ਵੱਲ ਧਿਆਨ ਨਹੀਂ ਸੀ, ਕੀ ਇਹ ਦੁਬਾਰਾ ਦੱਸ ਸਕਦੇ ਹਨ? ਮੈਂ ਜਵਾਬ ਦੇ ਦਿੰਦਾ ਹਾਂ।

**ਮਾਨਯੋਗ ਸਪੀਕਰ** : ਕਾਲ ਅਟੈਂਸ਼ਨ ਨੰਬਰ 7 ਹੈ। ਤੁਹਾਡੇ ਕੋਲ ਜਵਾਬ ਹੋਵੇਗਾ।

**ਮੰਤਰੀ**: ਮਾਨਯੋਗ ਸਪੀਕਰ ਸਾਹਿਬ, ਅਸੀਂ ਇਸ ਸਬੰਧੀ ਕਾਰਵਾਈ ਕਰ ਰਹੇ ਹਾਂ ਅਤੇ ਐਮ.ਐਲ.ਏ. ਸਾਹਿਬ ਨੂੰ ਇਸ ਦਾ ਜਵਾਬ 8 ਦਿਨ ਵਿੱਚ ਦੇ ਦੇਵਾਂਗੇ।

**ਮਾਨਯੋਗ ਸਪੀਕਰ** : ਧੰਨਵਾਦ ਜੀ।

---

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ** : ਅਗਲੀ ਆਈਟਮ। ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ। ਸਰਦਾਰ ਇੰਦਰਬੀਰ ਸਿੰਘ ਨਿੱਜਰ ਜੀ।

(ਇਸ ਸਮੇਂ ਸਰਦਾਰ ਪ੍ਰਤਾਪ ਸਿੰਘ ਬਾਜਵਾ, ਮੈਂਬਰ, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ।)

**ਸੰਸਦੀ ਮਾਮਲੇ ਮੰਤਰੀ (ਸਰਦਾਰ ਇੰਦਰਬੀਰ ਸਿੰਘ ਨਿੱਜਰ)** : ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜ ਸੂਚੀ ਵਿੱਚ ਮੱਦ ਨੰਬਰ II ਅਧੀਨ ਦਰਸਾਏ ਗਏ ਲੜੀ ਨੰਬਰ 1 ਤੋਂ 11 ਤੱਕ ਦੇ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ:-

1. ਸਾਲ 2016-17 ਅਤੇ 2017-18 ਲਈ ਪੰਜਾਬ ਰਾਜ ਕੰਨਟੇਨਰ ਅਤੇ ਵੇਅਰਹਾਉਸਿੰਗ ਕਾਰਪੋਰੇਸ਼ਨ ਲਿਮਟਿਡ, ਚੰਡੀਗੜ੍ਹ (ਕੋਨਵੇਅਰ) ਦੀ 22ਵੀਂ ਅਤੇ 23ਵੀਂ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

2. ਸਾਲ 2019-20 ਲਈ ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ ਦੇ ਲੇਖਿਆਂ ਅਤੇ ਆਡਿਟ ਰਿਪੋਰਟ ਦਾ ਸਾਲਾਨਾ ਵਿਵਰਣ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਬਿਜਲੀ ਰੈਗੂਲੇਟਰੀ ਕਮਿਸ਼ਨ ਐਕਟ, 1998 ਦੀ ਧਾਰਾ 34 (4) ਅਧੀਨ ਲੋੜੀਂਦਾ ਹੈ।

3. ਸਾਲ 2014-15 ਲਈ ਪੰਜਾਬ ਰਾਜ ਬੱਸ ਸਟੈਂਡ ਮੈਨੇਜਮੈਂਟ ਕੰਪਨੀ ਲਿਮਟਿਡ (ਪਨਬਸ) ਦੀ 20ਵੀਂ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 2013 ਦੀ ਧਾਰਾ 395(1) ਅਧੀਨ ਲੋੜੀਂਦਾ ਹੈ।

4. ਸਾਲ 2017-18 ਲਈ ਪੰਜਾਬ ਰਾਜ ਵੇਅਰਹਾਊਸਿੰਗ ਕਾਰਪੋਰੇਸ਼ਨ ਦੀ 51ਵੀਂ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ ਜਿਵੇਂ ਕਿ ਵੇਅਰਹਾਉਸਿੰਗ ਕਾਰਪੋਰੇਸ਼ਨ ਐਕਟ, 1962 ਦੀ ਧਾਰਾ 31 (11) ਅਧੀਨ ਲੋੜੀਂਦਾ ਹੈ।

5. ਸਾਲ 2019-20 ਲਈ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਿਟੀ ਦੇ ਲੇਖਿਆਂ ਦਾ ਸਾਲਾਨਾ ਵਿਵਰਣ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53(i) ਅਧੀਨ ਲੋੜੀਂਦਾ ਹੈ।

6. ਸਾਲ 2019-20 ਲਈ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਿਟੀ ਦੀ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54(i) ਅਧੀਨ ਲੋੜੀਂਦਾ ਹੈ।

7. ਸਾਲ 2019-20 ਲਈ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ, ਚੰਡੀਗੜ੍ਹ ਦੀ ਬੈਲਸਸ਼ੀਟ ਅਤੇ ਲਾਭ ਅਤੇ ਹਾਨੀ ਦੇ ਲੇਖੇ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1970 ਦੀ ਧਾਰਾ 27 (5) ਅਧੀਨ ਲੋੜੀਂਦਾ ਹੈ।

8. ਸਾਲ 2019-20 ਲਈ ਗ੍ਰੇਟਰ ਮੋਹਾਲੀ ਏਰੀਆ ਡਿਵੈਲਪਮੈਂਟ ਅਥਾਰਿਟੀ ਦੇ ਲੇਖਿਆਂ ਦਾ ਸਾਲਾਨਾ ਵਿਵਰਣ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53(1) ਅਧੀਨ ਲੋੜੀਂਦਾ ਹੈ।

9. ਸਾਲ 2020-21 ਲਈ ਪੰਜਾਬ ਸਕੂਲ ਸਿੱਖਿਆ ਬੋਰਡ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਸਕੂਲ ਸਿੱਖਿਆ ਬੋਰਡ ਐਕਟ, 1969 ਦੀ ਧਾਰਾ 19(5) ਅਧੀਨ ਲੋੜੀਂਦਾ ਹੈ।

10. ਸਾਲ 2019-20 ਲਈ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੀ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਹਰਿਆਣਾ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਐਕਟ, 1970 ਦੀ ਧਾਰਾ 34 (5) ਅਧੀਨ ਲੋੜੀਂਦਾ ਹੈ।

11. ਸਾਲ 2020-21 ਲਈ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ, ਚੰਡੀਗੜ੍ਹ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1970 ਦੀ ਧਾਰਾ 27 (5) ਅਧੀਨ ਲੋੜੀਂਦਾ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲਣ ਲੱਗ ਪਏ, ਜਿਸ ਕਾਰਨ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਤੁਸੀਂ ਹਰ ਵਾਰ ਖੜ੍ਹੇ ਹੋ ਜਾਣਾ ਹੁੰਦਾ ਹੈ। ਕੀ ਤੁਸੀਂ ਕੋਈ ਵੀ ਕੰਮ ਨਹੀਂ ਹੋਣ ਦੇਣਾ? (ਵਿਘਨ) (ਸ਼ੋਰ) ਤੁਹਾਡਾ ਕੰਮ ਹੈ ਮੁੱਦੇ ਉਠਾਉਣਾ, ਤੁਸੀਂ ਉਠਾਉ, ਤੁਹਾਨੂੰ ਟਾਈਮ ਮਿਲਦਾ ਹੈ ਪਰੰਤੂ ਸਦਨ ਦੇ ਕੰਮ ਨੂੰ ਰੋਕਣਾ ਤੁਹਾਡਾ ਕੰਮ ਨਹੀਂ ਹੈ। ਪਲੀਜ਼ ਬੈਠੋ। (ਸ਼ੋਰ)

ਗ.ਕੌ/ਬ.ਸ./ 30-9-2022/11.50

## LEGISLATIVE BUSINESS

### THE PUNJAB STATE VIGILANCE COMMISSION (REPEAL) BILL, 2022

**ਮਾਨਯੋਗ ਸਪੀਕਰ:** ਮੁੱਖ ਮੰਤਰੀ ਜੀ ਬਿਲ ਪੇਸ਼ ਕਰਨ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ):** ਸ਼੍ਰੀਮਾਨ ਜੀ, ਮੈਂ ਪੰਜਾਬ ਸਟੇਟ ਵਿਜੀਲੈਂਸ ਕਮਿਸ਼ਨ (ਰਿਪੀਲ) ਬਿਲ, 2022 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਸਟੇਟ ਵਿਜੀਲੈਂਸ ਕਮਿਸ਼ਨ (ਰਿਪੀਲ) ਬਿਲ, 2022 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਪੰਜਾਬ ਸਟੇਟ ਵਿਜੀਲੈਂਸ ਕਮਿਸ਼ਨ (ਰਿਪੀਲ) ਬਿਲ, 2022 ਤੇ ਤੁਰੰਤ ਵਿਚਾਰ ਕੀਤਾ ਜਾਵੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਰਦਾਰ ਫੌਜਾ ਸਿੰਘ, ਸੁਤੰਤਰਤਾ ਸੈਨਾਨੀ ਮੰਤਰੀ ਦੇ ਮੁੱਦੇ ਤੇ ਮਾਨਯੋਗ ਮੁੱਖ ਮੰਤਰੀ ਜੀ ਵੱਲੋਂ ਕੋਈ ਸਟੇਟਮੈਂਟ ਨਾ ਦੇਣ ਦੇ ਰੋਸ ਵੱਜੋਂ ** ** ਨਾਅਰੇ ਮਾਰਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਨਾਅਰੇ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:** ਨਾਅਰੇ ਰਿਕਾਰਡ ਨਾ ਕੀਤੇ ਜਾਣ। ਬਹਿਸ, ਜੇਕਰ ਕੋਈ ਹੈ?

(ਇਸ ਸਮੇਂ ਕੋਈ ਵੀ ਮਾਨਯੋਗ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਪੰਜਾਬ ਸਟੇਟ ਵਿਜੀਲੈਂਸ ਕਮਿਸ਼ਨ (ਰਿਪੀਲ) ਬਿਲ, 2022 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ):** ਮਾਨਯੋਗ ਸਪੀਕਰ ਸਾਹਿਬ, ਵਿਜੀਲੈਂਸ ਬਿਊਰੋ ਵੀ ਹੈ, ਵਿਜੀਲੈਂਸ ਡਿਪਾਰਟਮੈਂਟ ਹੈ ਅਤੇ ਲੋਕਪਾਲ ਹੈ ਅਤੇ ਪੰਜਾਬ ਪੁਲਿਸ ਵੀ ਹੈ । ਇਸ ਲਈ ਇਨ੍ਹਾਂ ਸਾਰੇ ਮਸਲਿਆਂ ਨੂੰ ਹੱਲ ਕਰਨ ਲਈ ਸਾਡੇ ਕੋਲ enough ਫੋਰਸ ਵੀ ਹੈ। ਇਸ ਲਈ ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਸਟੇਟ ਵਿਜੀਲੈਂਸ ਕਮਿਸ਼ਨ (ਰਿਪੀਲ) ਬਿਲ, 2022 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਸਟੇਟ ਵਿਜੀਲੈਂਸ ਕਮਿਸ਼ਨ (ਰਿਪੀਲ) ਬਿਲ, 2022 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਸਟੇਟ ਵਿਜੀਲੈਂਸ ਕਮਿਸ਼ਨ (ਰਿਪੀਲ) ਬਿਲ, 2022 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## THE PUNJAB VILLAGE COMMON LANDS (REGULATION) AMENDMENT BILL, 2022

**ਮਾਨਯੋਗ ਸਪੀਕਰ:** ਮੰਤਰੀ ਜੀ ਬਿਲ ਪੇਸ਼ ਕਰਨ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ): ਸ਼੍ਰੀ**ਮਾਨ ਜੀ, ਮੈਂ ਪੰਜਾਬ ਪੇਂਡੂ ਸਾਂਝੀਆਂ ਜ਼ਮੀਨਾਂ (ਰੈਗੂਲੇਸ਼ਨ) ਸੋਧ ਬਿਲ, 2022 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਪੇਂਡੂ ਸਾਂਝੀਆਂ ਜ਼ਮੀਨਾਂ (ਰੈਗੂਲੇਸ਼ਨ) ਸੋਧ ਬਿਲ, 2022 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਪੰਜਾਬ ਪੇਂਡੂ ਸਾਂਝੀਆਂ ਜ਼ਮੀਨਾਂ (ਰੈਗੂਲੇਸ਼ਨ) ਸੋਧ ਬਿਲ, 2022 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਬਹਿਸ, ਜੇਕਰ ਕੋਈ ਹੈ।

(ਇਸ ਸਮੇਂ ਕੋਈ ਵੀ ਮਾਨਯੋਗ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਪੇਂਡੂ ਸਾਂਝੀਆਂ ਜ਼ਮੀਨਾਂ (ਰੈਗੂਲੇਸ਼ਨ) ਸੋਧ ਬਿਲ, 2022 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

11.55 ਕੁ.ਕ/ਬ.ਸ 30.09.2022

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਪੇਂਡੂ ਸਾਂਝੀਆਂ ਜ਼ਮੀਨਾਂ (ਰੈਗੂਲੇਸ਼ਨ) ਸੋਧ ਬਿਲ, 2022 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਪੇਂਡੂ ਸਾਂਝੀਆਂ ਜ਼ਮੀਨਾਂ (ਰੈਗੂਲੇਸ਼ਨ) ਸੋਧ ਬਿਲ, 2022 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਪੇਂਡੂ ਸਾਂਝੀਆਂ ਜ਼ਮੀਨਾਂ (ਰੈਗੂਲੇਸ਼ਨ) ਸੋਧ ਬਿਲ, 2022 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਰਦਾਰ ਫੌਜਾ ਸਿੰਘ, ਸੁਤੰਤਰਤਾ ਸੈਨਾਨੀ ਮੰਤਰੀ ਦੇ ਮੁੱਦੇ ਤੇ ਮਾਨਯੋਗ ਮੁੱਖ ਮੰਤਰੀ ਜੀ ਵੱਲੋਂ ਕੋਈ ਸਟੇਟਮੈਂਟ ਨਾ ਦੇਣ ਦੇ ਰੋਸ ਵੱਜੋਂ ਵੈੱਲ ਆਫ ਦਿ ਹਾਊਸ ਵਿੱਚ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:** ਬਾਜਵਾ ਜੀ, ਤੁਹਾਡੀ ਪਾਰਟੀ ਦੇ ਮੈਂਬਰ ਸਾਹਿਬਾਨ ਸਭ ਤੋਂ ਵੱਧ ਤਜਰਬੇਕਾਰ ਹਨ। ਇੱਧਰ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਜਿਹੜੇ ਬੈਠੇ ਹਨ, ਸਾਰੇ ਨਵੇਂ ਹਨ ਪਰ ਜਿੰਨੀ ਜ਼ਿੰਮੇਵਾਰੀ ਦੀ ਉਮੀਦ ਤੁਹਾਡੇ ਤੋਂ ਪੰਜਾਬ ਦੇ ਲੋਕ ਕਰਦੇ ਹਨ, ਤੁਸੀਂ ਨਹੀਂ ਨਿਭਾ ਰਹੇ। ਤੁਸੀਂ ਪੰਜਾਬ ਦੇ ਲੋਕਾਂ ਨਾਲ ਧ੍ਰੋਹ ਕਮਾ ਰਹੇ ਹੋ। ਤੁਸੀਂ ਬਿਲਾਂ ਤੇ ਡਿਸਕਸ਼ਨ ਵਿੱਚ ਹਿੱਸਾ ਕਿਉਂ ਨਹੀਂ ਲੈ ਰਹੇ ? (ਵਿਘਨ)(ਸ਼ੋਰ) ਜਿਹੜੇ ਬਿਲ ਸਰਕਾਰ ਪੇਸ਼ ਕਰ ਰਹੀ ਹੈ, ਤੁਸੀਂ ਉਸ ਤੇ ਬਹਿਸ ਕਰੋ। ਜੇਕਰ ਇਨ੍ਹਾਂ ਬਿਲਾਂ ਵਿੱਚ ਕੋਈ ਕਮੀ ਹੈ ਤਾਂ ਉਸ ਨੂੰ ਕੱਢੋ। (ਵਿਘਨ) (ਸ਼ੋਰ) ਤੁਸੀਂ ਆਪਣੀਆਂ ਸੀਟਾਂ ਤੇ ਜਾ ਕੇ ਬੈਠੋ। (ਵਿਘਨ) (ਸ਼ੋਰ) ਤੁਸੀਂ ਬਹਿਸ ਕਰੋ। (ਵਿਘਨ)(ਸ਼ੋਰ)

---

## THE PUNJAB GOODS AND SERVICES TAX (AMENDMENT) BILL, 2022

**ਮਾਨਯੋਗ ਸਪੀਕਰ**: ਮੰਤਰੀ ਜੀ ਬਿਲ ਪੇਸ਼ ਕਰਨ।

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ)** : ਸ਼੍ਰੀਮਾਨ ਜੀ, ਮੈਂ ਪੰਜਾਬ ਗੁਡਜ਼ ਐਂਡ ਸਰਵਿਸਿਜ਼ ਟੈਕਸ (ਅਮੈਂਡਮੈਂਟ) ਬਿਲ, 2022 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਗੁਡਜ਼ ਐਂਡ ਸਰਵਿਸਿਜ਼ ਟੈਕਸ (ਅਮੈਂਡਮੈਂਟ) ਬਿਲ, 2022 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਗੁਡਜ਼ ਐਂਡ ਸਰਵਿਸਿਜ਼ ਟੈਕਸ (ਅਮੈਂਡਮੈਂਟ) ਬਿਲ, 2022 ਤੇ ਤੁਰੰਤ ਵਿਚਾਰ ਕੀਤਾ ਜਾਵੇ।

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਰਦਾਰ ਫੌਜਾ ਸਿੰਘ, ਸੁਤੰਤਰਤਾ ਸੈਨਾਨੀ ਮੰਤਰੀ ਦੇ ਮੁੱਦੇ ਤੇ ਮਾਨਯੋਗ ਮੁੱਖ ਮੰਤਰੀ ਜੀ ਵੱਲੋਂ ਕੋਈ ਸਟੇਟਮੈਂਟ ਨਾ ਦੇਣ ਦੇ ਰੋਸ ਵੱਜੋਂ ਵੈੱਲ ਆਫ ਦਿ ਹਾਊਸ ਵਿੱਚ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਪੰਜਾਬ ਸਰਕਾਰ ਵੱਲੋਂ ਇੰਨੇ ਇੰਪਾਰਟੈਂਟ ਬਿਲ ਪੇਸ਼ ਕੀਤੇ ਗਏ ਹਨ। ਜੀ.ਐਸ.ਟੀ. ਦਾ ਅਮੈਂਡਮੈਂਟ ਬਿਲ ਪੰਜਾਬ ਸਰਕਾਰ ਵੱਲੋਂ ਪੇਸ਼ ਕੀਤਾ ਗਿਆ ਹੈ। ਤੁਸੀਂ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਬਹਿਸ ਵਿੱਚ ਹਿੱਸਾ ਕਿਉਂ ਨਹੀਂ ਲੈ ਰਹੇ?

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਚੇਅਰ ਤੋਂ ਬੋਲਣ ਲਈ ਸਮਾਂ ਮੰਗ ਰਹੇ ਸਨ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਾਂ ਨਾਲ ਉੱਚੀ-ਉੱਚੀ ਬਹਿਸ ਕਰ ਰਹੇ ਸੀ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਪਹਿਲਾਂ ਆਪਾਂ ਬਿਲ ਪਾਸ ਕਰ ਲਈਏ। ਤੁਸੀਂ (ਟਰੇਜ਼ਰੀ ਬੈਂਚਿਜ਼ ਦੇ ਮੈਂਬਰਾਂ ਵੱਲ ਇਸ਼ਾਰਾ) ਬੈਠੋ। (ਵਿਘਨ)(ਸ਼ੋਰ) ਤੁਸੀਂ ਬੈਠੋ। ਮੈਂ ਟਰੇਜ਼ਰੀ ਬੈਂਚਿਜ਼ ਨੂੰ ਹਦਾਇਤ ਕਰਦਾ ਹਾਂ ਕਿ ਆਪਣੀ ਜਗ੍ਹਾ ਤੇ ਬੈਠੋ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਗੁਡਜ਼ ਐਂਡ ਸਰਵਿਸਿਜ਼ ਟੈਕਸ (ਅਮੈਂਡਮੈਂਟ) ਬਿਲ, 2022 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 19**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 19 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 19 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

12.00/ਪ.ਸ਼/ਰ.ਕੁ

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕੀ ਕਲਾਜ਼ 1 ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ)**: ਸਰ, ਮੈਂ ਪ੍ਰਸਤਾਵ ਕਰਨ ਤੋਂ ਪਹਿਲਾਂ ਇੱਕ ਗੱਲ ਸਦਨ ਦੇ ਧਿਆਨ ਵਿੱਚ ਲੈ ਕੇ ਆਉਣਾ ਚਾਹੁੰਦਾ ਹਾਂ ਕਿ ਜਦੋਂ G.S.T. regime ਆਈ ਤਾਂ ਸਾਲ 2017 ਤੋਂ ਲੈ ਕੇ 2022 ਤੱਕ, ਇਨ੍ਹਾਂ ਮਾਨਯੋਗ ਸੱਜਣਾਂ ਦੀ ਪੰਜਾਬ ਵਿੱਚ ਸਰਕਾਰ ਸੀ। ਇਨ੍ਹਾਂ ਵੱਲੋਂ ਅਤੇ ਕਾਂਗਰਸ ਪਾਰਟੀ ਦੀ ਸਰਕਾਰ ਵੱਲੋਂ ਇੱਕ ਵੀ ਯਤਨ ਨਹੀਂ ਕੀਤਾ ਗਿਆ ਕਿ ਪੰਜਾਬ ਦਾ ਜੀ.ਐਸ.ਟੀ ਦਾ ਮਾਲੀਆ ਵਧਾਇਆ ਜਾਵੇ। ਸੋ, ਜਿਹੜੀ ਨਵੀਂ ਸਰਕਾਰ ਮੁੱਖ ਮੰਤਰੀ ਸਰਦਾਰ ਭਗਵੰਤ ਮਾਨ ਜੀ ਦੀ ਅਗਵਾਈ ਵਿੱਚ ਬਣੀ, ਅਸੀਂ ਲਗਾਤਾਰ ਯਤਨ ਕਰ ਰਹੇ ਹਾਂ ਕਿ ਪੰਜਾਬ ਦੀ ਟੈਕਸ ਕੁਲੈਕਸ਼ਨ ਕਿਵੇਂ ਵਧਾਈ ਜਾਵੇ ਔਰ ਜਿਹੜੀ ਚੋਰ ਮੋਰੀਆਂ ਹਨ, ਉਹ ਕਿਵੇਂ ਪਲੱਗ ਕੀਤੀਆਂ ਜਾਣ। ਸਰਕਾਰ ਲਗਾਤਾਰ ਯਤਨ ਕਰ ਰਹੀ ਹੈ। ਜਿਹੜੀ ਬੋਗਸ ਬਿਲਿੰਗ ਹੁੰਦੀ ਸੀ, ਉਸ ਨੂੰ ਅਸੀਂ ਬੰਦ ਕਰਨ ਲਈ ਹੀ ਇਹ ਬਿਲ ਲੈ ਕੇ ਆਏ ਹਾਂ। ਅਸੀਂ ਬਿਲ ਦੇ ਵਿੱਚ ਅਮੈਂਡਮੈਂਟ ਕੀਤੀ ਹੈ। ਇਸ ਦੇ ਨਾਲ ਜਿਹੜੇ ਇਮਾਨਦਾਰ ਵਪਾਰੀ ਹਨ, ਉਨ੍ਹਾਂ ਨੂੰ ਬਹੁਤ ਵੱਡੀ ਰਾਹਤ ਮਿਲੇਗੀ ਅਤੇ ਜਿਹੜੇ ਬੇਈਮਾਨ ਹਨ, ਉਨ੍ਹਾਂ ਤੇ ਰੋਕ ਲੱਗੇਗੀ ਪਰ ਅੱਜ ਆਪੋਜ਼ੀਸ਼ਨ ਧਿਰ ਨੇ ਸਾਡਾ ਸਾਥ ਦੇਣ ਦੀ ਬਜਾਏ ਇੱਥੇ ਡਰਾਮੇਬਾਜ਼ੀ ਕਰ ਰਹੇ ਹਨ ਕਿਉਂਕਿ ਇਨ੍ਹਾਂ ਦੇ ਸਮੇਂ ਜਿਹੜੇ ਟੈਕਸ ਜਾਂ ਜੀ.ਐਸ.ਟੀ. ਦੀ ਚੋਰੀ ਕਰਦੇ ਸਨ, ਉਹ ਇਨ੍ਹਾਂ ਦੇ ਚਹੇਤੇ ਸਨ। ਹਮੇਸ਼ਾ ਕਾਂਗਰਸ ਪਾਰਟੀ ਅਤੇ ਉਸ ਤੋਂ ਪਹਿਲਾਂ ਅਕਾਲੀ-ਬੀ.ਜੇ.ਪੀ. ਦੀ ਸਰਕਾਰ ਦੇ ਸਮੇਂ ਇਨ੍ਹਾਂ ਨੇ ਪੰਜਾਬ ਵਿੱਚ ਮਾਫੀਆ ਰਾਜ ਚਲਾਇਆ ਸੀ। ਸੋ, ਅੱਜ ਪੰਜਾਬ ਵਿੱਚ ਸਰਦਾਰ ਭਗਵੰਤ ਮਾਨ, ਮੁੱਖ ਮੰਤਰੀ ਜੀ ਦੀ ਅਗਵਾਈ ਵਾਲੀ ਸਰਕਾਰ ਦੇ ਸਮੇਂ ਇਹ ਮਾਫੀਆ ਰਾਜ ਖਤਮ ਹੋ ਰਿਹਾ ਹੈ ਅਤੇ ਇਸ ਲਈ ਹੀ ਇਹ ਲੋਕ ਤੁਹਾਡੇ ਸਾਹਮਣੇ ਡਰਾਮੇ ਕਰ ਰਹੇ ਹਨ।

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਗੁਡਜ਼ ਐਂਡ ਸਰਵਿਸਿਜ਼ ਟੈਕਸ (ਅਮੈਂਡਮੈਂਟ) ਬਿਲ, 2022 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਗੁਡਜ਼ ਐਂਡ ਸਰਵਿਸਿਜ਼ ਟੈਕਸ (ਅਮੈਂਡਮੈਂਟ) ਬਿਲ, 2022 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਗੁਡਜ਼ ਐਂਡ ਸਰਵਿਸਿਜ਼ ਟੈਕਸ (ਅਮੈਂਡਮੈਂਟ) ਬਿਲ, 2022 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## APPEAL BY THE SPEAKER TO THE OPPOSITION PARTY (INDIAN NATIONAL CONGRESS) TO DEBATE ON THE ISSUES OF THE PEOPLE OF PUNJAB.

**ਮਾਨਯੋਗ ਸਪੀਕਰ:** ਅੱਜ ਹਾਊਸ ਦਾ ਸਮਾਂ ਸਾਢੇ ਤਿੰਨ ਵਜੇ ਤੱਕ ਦਾ ਸੀ, ਪੰਜਾਬ ਦੇ ਲੋਕਾਂ ਦੀਆਂ ਸਮੱਸਿਆਵਾਂ ਨੂੰ ਇੱਥੇ ਡਿਸਕਸ ਕਰਨਾ ਸੀ ਔਰ ਤੁਸੀਂ ਜਿੰਨੇ ਵੱਧ ਤਜਰਬੇਕਾਰ ਹੋ, ਓਨਾ ਵੱਡਾ ਧੋਖਾ ਤੁਸੀਂ ਪੰਜਾਬ ਦੇ ਲੋਕਾਂ ਨਾਲ ਕਰ ਰਹੇ ਹੋ। ਇਹ ਗੱਲ ਕਹਿੰਦਿਆਂ ਹੋਇਆਂ ਮੇਰਾ ਦਿਲ ਦੁੱਖ ਰਿਹਾ ਹੈ। ਮੇਰਾ ਦਿਲ ਦੁੱਖ ਰਿਹਾ ਹੈ। ਅੱਜ ਇੰਨੇ ਅਹਿਮ ਅਤੇ ਵੱਡੇ ਬਿਲ ਆਏ ਹਨ, ਤੁਸੀਂ ਡਿਸਕਸ਼ਨ ਕਰੋ। ਤੁਹਾਡੇ ਤਰਰਬੇ ਦਾ ਫਾਇਦਾ ਹੁੰਦਾ। ਤੁਸੀਂ ਪੰਜਾਬ ਦੇ ਲੋਕਾਂ ਦੇ ਨਾਲ ਧ੍ਰੋਹ ਕਮਾ ਰਹੇ ਹੋ। ਇਹ ਨਹੀਂ ਕਮਾਉਣਾ ਚਾਹੀਦਾ। ਹਾਂ ਜੀ ਚੀਮਾ ਸਾਹਿਬ।

**ਵਿੱਤ ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਸਦਨ ਦੇ ਵਿੱਚ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਸਤਿਕਾਰਯੋਗ ਸੱਜਣਾਂ ਨੇ ਇਸ ਪਵਿੱਤਰ ਸਦਨ ਦੇ ਵਿੱਚ ਆਪਣੇ ਹਲਕਿਆਂ ਦਾ ਇੱਕ ਵੀ ਸਵਾਲ ਨਹੀਂ ਲਗਾਇਆ ਅਤੇ ਨਾ ਉਨ੍ਹਾਂ ਤੇ ਕੋਈ ਡਿਸਕਸ਼ਨ ਕੀਤੀ। ਇਸ ਦਾ ਮਤਲਬ ਇਹ ਹੈ ਕਿ ਇਹ ਪੰਜਾਬ ਦੇ ਕਿਸੇ ਵੀ ਮਸਲੇ ਉੱਤੇ ਸੰਜੀਦਾ ਨਹੀਂ ਹਨ। ਇਹ ਸਿਰਫ ਪ੍ਰੈਸ ਦੇ ਜ਼ਰੀਏ ਡਰਾਮਾ ਕਰਦੇ ਹਨ। ਸਰ, ਤੁਹਾਨੂੰ ਪਤਾ ਹੀ ਹੈ ਅਤੇ ਤੁਹਾਡੇ ਆਫਿਸ ਨੂੰ ਵੀ ਪਤਾ ਹੈ ਕਿ ਇਨ੍ਹਾਂ 18 ਮੈਂਬਰਾਂ ਨੇ, ਜਿਹੜੇ ਕਾਂਗਰਸ ਪਾਰਟੀ ਦੇ ਖੜ੍ਹੇ ਹਨ, ਇੱਕ ਵੀ ਸਵਾਲ ਨਹੀਂ ਲਗਾਇਆ ਬਲਕਿ ਇਹ ਜਿਹੜੇ ਸਾਥੀ ਖੜ੍ਹੇ ਹਨ, ਜਿਹੜੇ ਹਮੇਸ਼ਾ ਹੀ ਤੁਹਾਡੇ ਗਲ ਪੈਂਦੇ ਹਨ

**12.05/ਜਸਪਾਲ/30.9.2022/ਰਜਨੀਸ਼**

ਤੁਹਾਡੇ ਬਾਰੇ ਬੜੀ ਭੱਦੀ ਸ਼ਬਦਾਵਲੀ ਵਰਤਦੇ ਹਨ । ਇਨ੍ਹਾਂ ਨੇ ਕੱਲ ਪਰਸੋਂ ਟਵੀਟ ਕੀਤਾ ਕਿ ਮੈਨੂੰ ਸਵਾਲ ਜਵਾਬ ਕਰਨ ਦਾ ਸਮਾਂ ਦਿੱਤਾ ਜਾਵੇ ਪਰ ਇਨ੍ਹਾਂ ਨੂੰ ** ਆਉਣੀ ਚਾਹੀਦੀ ਹੈ ਕਿ ਇੱਕ ਵੀ ਸਵਾਲ ਇਸ ਵਿਧਾਨ ਸਭਾ ਨੂੰ ਨਹੀਂ ਦਿੱਤਾ ਗਿਆ।

**ਮਾਨਯੋਗ ਸਪੀਕਰ:**** ਸ਼ਬਦ ਕੱਟ ਦਿੱਤਾ ਜਾਵੇ।

**ਵਿੱਤ ਮੰਤਰੀ:** ਇਨ੍ਹਾਂ ਨੇ ਇੱਕ ਵੀ ਸਵਾਲ ਸਦਨ ਦੇ ਵਿਚ ਨਹੀਂ ਲਗਾਇਆ। ਇਹ ਸਤਿਕਾਰਯੋਗ ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ ਖੜ੍ਹੇ ਹਨ, ਜਦੋਂ ਬੀ.ਏ.ਸੀ. ਦੀ ਮੀਟਿੰਗ ਹੋਈ ਸੀ ਤਾਂ ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਨੂੰ ਸਮਝਾਇਆ ਵੀ ਸੀ, ਵੈਸੇ ਤਾਂ ਇਹ ਬਹੁਤ ਸਿਆਣੇ ਹਨ । ਤੁਸੀਂ ਸਮਝਾਇਆ ਸੀ ਕਿ ਤੁਹਾਨੂੰ ਅਸੀਂ ਕੱਲ੍ਹ ਪ੍ਰਾਈਵੇਟ ਦਿਨ ਹੈ, ਵੀਰਵਾਰ ਨੂੰ ਮੈਂਬਰਜ਼ ਦਾ ਦਿਨ ਹੁੰਦਾ ਹੈ, ਤੁਸੀਂ ਕਿਹਾ ਸੀ ਕਿ ਤੁਸੀਂ ਜੇ ਕੋਈ ਬਿਲ ਲਗਾ ਲਵੋ, ਕੋਈ ਤੁਸੀਂ ਪੰਜਾਬ ਦੇ ਮਸਲੇ ਉਤੇ ਗੱਲ ਕਰ ਲਵੋ। ਤੁਸੀਂ ਬਿਲਕੁਲ ਸਪੱਸ਼ਟ ਕਿਹਾ ਸੀ, ਸਾਰੇ ਮੈਂਬਰ ਸਾਹਿਬਾਨ ਦੇ ਸਾਹਮਣੇ ਕਿਹਾ ਸੀ ਪਰ ਲੇਕਿਨ ਇਨ੍ਹਾਂ ਨੂੰ ਪਤਾ ਹੀ ਨਹੀਂ ਹੈ ਕਿ ਪੰਜਾਬ ਦੇ ਕਿਹੜੇ ਮੁੱਦੇ ਦੇ ਉਤੇ ਗੱਲ ਕਰਨੀ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਸਰਕਾਰ ਵਿਰੋਧੀ ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿਚ ਬਹੁਤ ਸ਼ੋਰ ਸੀ। )

**ਵਿੱਤ ਮੰਤਰੀ :** ਇਨ੍ਹਾਂ ਨੂੰ ਕਿਸੇ ਗੱਲ ਦੀ ਕੋਈ ਸਮਝ ਨਹੀਂ ਹੈ, ਕਿਉਂ ਸਮਝ ਨਹੀਂ ਹੈ, ਕਿਉਂਕਿ ਸਰਦਾਰ ਭਗਵੰਤ ਸਿੰਘ ਮਾਨ ਜੀ ਲਗਾਤਾਰ ਜਦੋਂ ਦੇ ਪੰਜਾਬ ਦੇ ਮੁੱਖ ਮੰਤਰੀ ਬਣੇ ਹਾਂ ਤਾਂ ਪੰਜਾਬ ਦੇ ਸਾਰੇ ਮੁੱਦਿਆਂ ਦਾ ਹੱਲ ਹੋ ਰਿਹਾ ਹੈ। ਜਿਹੜੇ ਮੁੱਦਿਆਂ ਨੂੰ ਲੈ ਕੇ ਸਰਕਾਰ ਹੋਂਦ ਵਿਚ ਆਈ ਹੈ, ਜਿਹੜੀਆਂ ਗੱਲਾਂ ਤੇ ਗਰੰਟੀਆਂ ਨੂੰ ਲੈ ਕੇ ਸਰਕਾਰ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਬਣੀ ਹੈ, ਉਨ੍ਹਾਂ ਸਾਰੀਆਂ ਗਰੰਟੀਆਂ ਉਤੇ ਕੰਮ ਹੋ ਰਿਹਾ ਹੈ। ਭ੍ਰਿਸ਼ਟਾਚਾਰ ਦੇ ਵਿਰੁੱਧ ਆਵਾਜ਼ ਜਿਹੜੀ ਹੈ, ਉਹ ਪਹਿਲੀ ਵਾਰ ਸਰਦਾਰ ਭਗਵੰਤ ਸਿੰਘ ਮਾਨ ਨੇ ਬੁਲੰਦ ਕੀਤੀ ਹੈ ਔਰ 200 ਤੋਂ ਵੱਧ ਭ੍ਰਿਸ਼ਟਾਚਾਰੀ ਜੇਲ੍ਹਾਂ ਵਿਚ ਬੰਦ ਹਨ, ਬਹੁਤ ਸਾਰੇ ਤਾਂ ਸਤਿਕਾਰਯੋਗ ਇਨ੍ਹਾਂ ਦੇ ਸਾਥੀ ਹਨ, ਇਹ ਉਨ੍ਹਾਂ ਨਾਲ ਜੇਲ੍ਹਾਂ ਵਿੱਚ ਅੱਜਕੱਲ੍ਹ ਮਿਲਣ ਲਈ ਜਾਂਦੇ ਹਨ ਤਾਂ ਸੇਬ ਤੇ ਕੇਲੇ ਦੇਣ ਲਈ ਜਾਂਦੇ ਹਨ, ਸਪੀਕਰ ਸਾਹਿਬ, ਇਹ ਤਾਂ ਇਨ੍ਹਾਂ ਦਾ ਹਾਲ ਹੈ। ਸੋ, ਮਾਨਯੋਗ ਸਪੀਕਰ ਸਾਹਿਬ, ਪਹਿਲੀ ਸਾਡੀ ਵੱਡੀ ਗਰੰਟੀ ਸੀ, ਮਾਨ ਸਾਹਿਬ ਦੀ ਵੱਡੀ ਗਾਰੰਟੀ ਸੀ ਕਿ 300 ਯੂਨਿਟ ਅਸੀਂ ਪੰਜਾਬ ਦੇ ਲੋਕਾਂ ਨੂੰ ਫਰੀ ਆਫ ਕਾਸਟ ਬਿਜਲੀ ਦੇਣੀ ਹੈ, ਉਹ ਵਾਅਦਾ ਅਸੀਂ ਪਹਿਲੇ ਛੇ ਮਹੀਨਿਆਂ ਵਿੱਚ ਪੂਰਾ ਕੀਤਾ ਹੈ, ਪੰਜਾਬ ਦੇ ਨੌਜਵਾਨਾਂ ਲਈ 26454 ਨੌਕਰੀਆਂ ਪਹਿਲੀ ਵਾਰੀ ਛੇ ਮਹੀਨੇ ਦੇ ਅੰਦਰ-ਅੰਦਰ ਪੰਜਾਬ ਸਰਕਾਰ ਨੇ ਇਸ਼ਤਿਹਾਰ ਜਾਰੀ ਕੀਤਾ, ਬਹੁਤ ਵੱਡਾ ਇਤਿਹਾਸਕ ਫੈਸਲਾ ਸਰਦਾਰ ਭਗਵੰਤ ਸਿੰਘ ਮਾਨ ਨੇ ਲਿਆ ਹੈ। ਜਿਹੜੇ ਸਾਡੇ ਸੈਨਿਕ ਭਰਾ, ਫੌਜੀ ਭਰਾ ਸਰਹੱਦ ਉਤੇ ਸ਼ਹੀਦ ਹੋ ਜਾਂਦੇ ਹਨ, ਸੋ, ਉਨ੍ਹਾਂ ਦੀ ਸ਼ਹਾਦਤ ਨੂੰ ਵੇਖਦੇ ਹੋਏ ਉਨ੍ਹਾਂ ਦੇ ਪਰਿਵਾਰਾਂ ਦੇ ਲਈ ਸਹਾਇਤਾ ਰਾਸ਼ੀ, ਸਨਮਾਨ ਰਾਸ਼ੀ ਇੱਕ ਕਰੋੜ ਰੁਪਏ ਕੀਤੀ ਗਈ ਹੈ, ਇਹ ਵੀ ਇੱਕ ਇਤਿਹਾਸਕ ਫੈਸਲਾ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਨੇ ਲਿਆ ਹੈ। (ਥੰਪਿੰਗ) ਪਹਿਲੀ ਵਾਰ ਹੋਇਆ ਹੈ ਕਿ 9000 ਸਾਡੇ ਅਧਿਆਪਕ ਜਿਹੜੇ ਇਨ੍ਹਾਂ ਦੀਆਂ ਸਰਕਾਰਾਂ ਦੇ ਸਮੇਂ ਕਾਂਗਰਸ ਸਰਕਾਰ ਦੇ ਸਮੇਂ ਟੈਂਕੀਆਂ ਉਤੇ ਚੜ੍ਹੇ ਹੋਏ ਸੀ, ਵਿਚਾਰੇ ਪੰਜ ਸਾਲ ਤਸ਼ੱਦਦ ਝਲਦੇ ਰਹੇ ਇਨ੍ਹਾਂ ਦੇ ਸਮੇਂ ਅਤੇ ਅਕਾਲੀ ਦਲ ਦੀ ਸਰਕਾਰ ਸਮੇਂ ਝੱਲਦੇ ਰਹੇ। ਪਹਿਲੀ ਵਾਰ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਨੇ ਛੇ ਮਹੀਨਿਆਂ ਵਿੱਚ 9000 ਸਾਡੇ ਅਧਿਆਪਕਾਂ ਨੂੰ ਪੱਕੇ ਕਰਨ ਦਾ ਕੰਮ ਕੀਤਾ ਹੈ, ਇਹ ਵੀ ਇਤਿਹਾਸਕ ਫੈਸਲਾ ਹੈ। ਸੋ, ਵੱਡੇ-ਵੱਡੇ, ਚਾਹੇ ਨੌਜਵਾਨ ਹੋਣ, ਚਾਹੇ ਪੰਜਾਬ ਦੇ ਕਿਸਾਨ ਹੋਣ, ਚਾਹੇ ਪੰਜਾਬ ਦੇ ਕੋਈ ਵਰਗ ਹੋਵੇ, ਲਗਾਤਾਰ ਸਰਦਾਰ ਭਗਵੰਤ ਸਿੰਘ ਮਾਨ ਉਨ੍ਹਾਂ ਦੇ ਹੱਕ ਵਿਚ ਫੈਸਲੇ ਲੈ ਰਹੇ ਹਨ। ਪਹਿਲੀ ਵਾਰ ਹੋਇਆ ਹੈ ਕਿ ਸਪੀਕਰ ਸਾਹਿਬ, ਪਹਿਲੀ ਵਾਰ ਹੋਇਆ ਕਿ ਪੰਜਾਬ ਦੇ ਕਿਸਾਨਾਂ ਦਾ ...

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਸਰਕਾਰ ਵਿਰੋਧੀ ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿਚ ਬਹੁਤ ਸ਼ੋਰ ਸੀ।)

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਵੀ ਆਪਣੀਆਂ-ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਉੱਚੀ-ਉੱਚੀ ਬੋਲ ਰਹੇ ਸਨ ਤੇ ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਸੀ।)

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਜਿੰਨਾ ਤੁਹਾਡਾ ਤਜਰਬਾ ਹੈ, ਤੁਸੀਂ ਜ਼ਿੰਮੇਵਾਰ ਬਣੇ ਹੋ, ਤੁਹਾਡਾ ਫਰਜ਼ ਬਣਦਾ ਹੈ ਕਿ ਹਾਊਸ ਦੀ ਮਰਿਆਦਾ ਨੂੰ ਬਣਾ ਕੇ ਰੱਖਿਆ ਜਾਵੇ। ਮੁੱਖ ਮੰਤਰੀ ਸਾਹਿਬ, ਕੁਝ ਕਹਿਣਾ ਚਾਹੁੰਦੇ ਹਨ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਹ ਤੁਹਾਨੂੰ ** ** ਕਹਿੰਦੇ ਹਨ ਤੇ ਜਿਹੜੇ ਪਹਿਲਾਂ ਨਕਲੀ ਮੁੱਖ ਮੰਤਰੀ ਨਾਲ ਕੰਮ ਕਰਦੇ ਰਹੇ, ਕੈਪਟਨ ਅਮਰਿੰਦਰ ਸਿੰਘ ਨਕਲੀ ਮੁੱਖ ਮੰਤਰੀ ਸੀ, ਉਹ ਬੀ.ਜੇ.ਪੀ. ਦਾ ਬੰਦਾ ਸੀ। (ਥੰਪਿੰਗ) ਇਹ ਉਨ੍ਹਾਂ ਦੇ ਨਾਲ ਮੰਤਰੀ ਰਹੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਸਰਕਾਰ ਵਿਰੋਧੀ ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿਚ ਬਹੁਤ ਸ਼ੋਰ ਸੀ।)

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਵੀ ਆਪਣੀਆਂ-ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਉੱਚੀ-ਉੱਚੀ ਬੋਲ ਰਹੇ ਸਨ ਤੇ ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਸੀ।)

**ਮੁੱਖ ਮੰਤਰੀ:** ਅੱਜ ਇਹ ਇੱਥੇ ਮੁਰਦਾਬਾਦ ਤੇ ਉੱਤਰ ਆਏ ਹਨ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਪਹਿਲਾਂ ਕਾਂਗਰਸ ਆਈ ਲਿਖਦੇ ਹੁੰਦੇ ਸੀ, ਹੁਣ ਕਾਂਗਰਸ ਦੇ ਵਿੱਚ ਬਰੈਕਟ ਦੇ ਵਿੱਚ ਬੀ.ਜੇ.ਪੀ. ਲਿਖਿਆ ਕਰਨ। (ਵਿਘਨ) ਕਾਂਗਰਸ-ਬੀ.ਜੇ.ਪੀ.। ਉਹ ਬਾਹਰ ਬੈਠੇ ਹਨ, ਕਦੇ ਬਤਰਾ ਸਿਨੇਮਾ ਮੂਹਰੇ ਲਗਾਉਂਦੇ ਹਨ, ਕਦੇ ਕਿਤੇ ਲਗਾਉਂਦੇ ਹੋ, ਉਸ ਵਿਧਾਨ ਸਭਾ ਵਿਚ ਜਾਉ। (ਵਿਘਨ) ਤੁਸੀਂ ਉਸ ਵਿਧਾਨ ਸਭਾ ਵਿਚ ਚਲੇ ਜਾਉ, ਤੁਸੀਂ ਹਾਊਸ ਦਾ ਟਾਈਮ ਖਰਾਬ ਨਾ ਕਰੋ। ਲੋਕਾਂ ਦੇ ਬਹੁਤ ਵੱਡੇ-ਵੱਡੇ ਮੁੱਦੇ ਉਠਾਉਣੇ ਹਨ, ਇਥੋਂ ਕਾਨੂੰਨ ਬਣਨੇ ਹਨ, ਇਥੋਂ ਕਾਨੂੰਨ ਬਣ ਕੇ ਲੋਕਾਂ ਦੇ ਚੁੱਲ੍ਹਿਆਂ ਦੀ ਅੱਗ ਮੱਚਣੀ ਹੈ।

**ਮਾਨਯੋਗ ਸਪੀਕਰ:** ਮੈਂ ਟਰੇਜ਼ਰੀ ਬੈਂਚਿਜ਼ ਨੂੰ, ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਹਾਊਸ ਦਾ ਸਮਾਂ 3.30 ਵਜੇ ਤੱਕ ਹੈ। ਜੇ ਪੰਜਾਬ ਦੇ ਕਿਸੇ ਮੁੱਦੇ ਉਤੇ ਡਿਸਕਸ਼ਨ ਕਰਨੀ ਹੈ ਤਾਂ ਬੈਠ ਜਾਓ, ਅਗਰ ਨਹੀਂ ਡਿਸਕਸ਼ਨ ਕਰਨੀ। ਸ਼੍ਰੀ ਅਮਨ ਜੀ, ਕੁਝ ਕਹਿਣਾ ਚਾਹੁੰਦੇ ਹਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਉੱਚੀ-ਉੱਚੀ ਨਾਅਰੇ ਲਗਾ ਰਹੇ ਸਨ ਅਤੇ ਟਰੇਜ਼ਰੀ ਬੈਂਚਿਜ਼ ਤੋਂ ਬਹੁਤ ਸਾਰੇ ਮੈਂਬਰ ਮਾਨਯੋਗ ਮੰਤਰੀਆਂ ਦੀਆਂ ਸੀਟਾਂ ਕੋਲ ਖੜ੍ਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸੂਚਨਾ ਤੇ ਲੋਕ ਸੰਪਰਕ ਮੰਤਰੀ (ਸ਼੍ਰੀ ਅਮਨ ਅਰੋੜਾ):** ਸਪੀਕਰ ਸਾਹਿਬ, ਇਸ ਤਰ੍ਹਾਂ ਹੈ ਕਿ ਜਦੋਂ ਇਹ ਸਰਕਾਰ ਬਣੀ ਤਾਂ ਪ੍ਰਤਾਪ ਸਿੰਘ ਬਾਜਵਾ ਨੂੰ ਲੀਡਰ ਆਫ ਦਿ ਆਪੋਜ਼ੀਸ਼ਨ ਬਣਾਇਆ।

ਬ.ਕ./ਐਮ/30.9.22/12.10

ਪੰਜਾਬ ਦੇ ਲੋਕਾਂ ਨੇ ਸੋਚਿਆ ਕਿ ਇੰਨੇ ਤਜਰਬੇ ਵਾਲਾ ਲੀਡਰ ਆਫ ਦਿ ਆਪੋਜ਼ੀਸ਼ਨ ਬਣ ਰਿਹਾ ਹੈ ਅਤੇ ਇਹ ਕੋਈ ਸੈਂਸੀਬਲ ਜਾਂ ਤਜਰਬੇ ਵਾਲੀ ਗੱਲ ਇਸ ਹਾਊਸ ਵਿੱਚ ਕਰਨਗੇ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਆਪੋਜ਼ੀਸ਼ਨ ਦੀ ਜ਼ਿੰਮੇਵਾਰੀ ਸਭ ਤੋਂ ਵੱਡੀ ਹੁੰਦੀ ਹੈ। ਪੰਜਾਬ ਦੀਆਂ ਸਮੱਸਿਆਵਾਂ ਦਾ ਹੱਲ ਕਰਨ ਲਈ ਇਹ ਵਿਧਾਨ ਸਭਾ ਬਣੀ ਹੈ ਪਰ ਬੜੇ ਭਰੇ ਮਨ ਨਾਲ ਮੈਂ ਇਹ ਗੱਲ ਕਰ ਰਿਹਾ ਹਾਂ ਕਿ ਤੁਸੀਂ ਤਿੰਨ ਕਰੋੜ ਪੰਜਾਬੀਆਂ ਨਾਲ ਵਿਸ਼ਵਾਸਘਾਤ ਕਰ ਰਹੇ ਹੋ। ਉਨ੍ਹਾਂ ਨੇ ਆਪਾਂ ਨੂੰ ਇੱਥੇ ਭੇਜਿਆ ਹੈ। ਮੈਂ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਆਪਣੀ ਆਪਣੀ ਸੀਟ ਤੇ ਚਲੇ ਜਾਣ।(ਵਿਘਨ, ਸ਼ੋਰ) ਆਪਣੀ ਆਪਣੀ ਸੀਟ ਤੇ ਜਾਓ। ਜੋ ਕੁਝ ਵੀ ਚੇਅਰ ਦੀ ਆਗਿਆ ਤੋਂ ਬਿਨਾ ਬੋਲਿਆ ਗਿਆ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।(ਵਿਘਨ, ਸ਼ੋਰ) ਮੈਂ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਆਪਣੀਆਂ ਆਪਣੀਆਂ ਸੀਟਾਂ ਤੇ ਚਲੇ ਜਾਓ। (ਵਿਘਨ, ਸ਼ੋਰ)

**ਸੂਚਨਾ ਤੇ ਲੋਕ ਸੰਪਰਕ ਮੰਤਰੀ** : ਸਪੀਕਰ ਸਾਹਿਬ, ਜਦੋਂ ਸਰਦਾਰ ਪ੍ਰਤਾਪ ਸਿੰਘ ਬਾਜਵਾ ਨੂੰ ਲੀਡਰ ਆਫ ਦਿ ਆਪੋਜ਼ੀਸ਼ਨ ਬਣਾਇਆ ਗਿਆ ਸੀ, ਉਸ ਵੇਲੇ ਉਮੀਦ ਇਹ ਸੀ ਕਿ ਇਨ੍ਹਾਂ ਕੋਲ ਲੋਕ ਸਭਾ ਦਾ ਬਹੁਤ ਤਜ਼ਰਬਾ ਹੈ ਸ਼ਾਇਦ ਇਹ ਕੋਈ ਅਕਲ ਵਾਲੀ ਗੱਲ ਜਾਂ ਪੰਜਾਬ ਦੇ ਲੋਕਾਂ ਦੇ ਦੁੱਖਾਂ-ਦਰਦਾਂ ਦੀ ਗੱਲ ਇਨ੍ਹਾਂ ਦੀ ਟੀਮ ਕਰ ਲਵੇਗੀ ਪਰ ਮੈਂ ਸਮਝਦਾ ਹਾਂ ਕਿ ਜਿਹੋ ਜਿਹਾ ਪਾਰਲੀਮੈਂਟਰੀ ਪ੍ਰੋਟੋਕੋਲ ਦਾ ਅਤੇ ਇਸ ਸੀਟ ਨੂੰ ਜਿਹੜਾ ਇਹ ਧੱਬਾ ਲਾਉਣ ਲੱਗੇ ਹਨ, ਜਿਹੜਾ ਦਾਗ ਲਾਉਣ ਲੱਗੇ ਹਨ, ਇਸ ਤੋਂ ਮੰਦਭਾਗਾ ਹੋਰ ਕੁਝ ਨਹੀਂ ਹੋ ਸਕਦਾ। ਸਰ, ਅੱਜ ਪੰਜਾਬ ਦੇ ਲੋਕਾਂ ਦੇ ਮਸਲੇ ਡਿਸਕਸ ਕਰਨ ਲਈ ਸਾਢੇ ਤਿੰਨ ਘੰਟੇ ਹਾਲੇ ਪਏ ਹਨ। ਜੇਕਰ ਸਾਡੇ ਵਿੱਚ ਕੋਈ ਕਮੀ ਹੈ ਜਾਂ ਸਰਦਾਰ ਭਗਵੰਤ ਸਿੰਘ ਮਾਨ ਦੀ ਅਗਵਾਈ ਵਿੱਚ ਕੋਈ ਕਮੀ ਹੈ ਤਾਂ ਸਾਨੂੰ ਦੱਸੋ, ਅਸੀਂ ਉਸ ਨੂੰ ਹੱਲ ਕਰਨ ਲਈ ਤਿਆਰ ਹਾਂ ਪਰ ਇਨ੍ਹਾਂ ਤੋਂ ਇਹ ਗੱਲ ਹਜ਼ਮ ਨਹੀਂ ਹੋ ਰਹੀ ਕਿ 70 ਸਾਲਾਂ ਵਿੱਚ ਇਨ੍ਹਾਂ ਨੇ ਜਿਹੜੇ ਪੰਜਾਬ ਵਿੱਚ ਕੰਢੇ ਬੀਜੇ ਸਨ, ਉਨ੍ਹਾਂ ਨੂੰ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਛੇ ਮਹੀਨਿਆਂ ਵਿੱਚ ਚੁਗਣ ਵਿੱਚ ਕਿਵੇਂ ਕਾਮਯਾਬ ਹੋ ਗਈ? ਸਰ, ਕਮਾਲ ਦੀ ਗੱਲ ਤਾਂ ਇਹ ਹੈ ਕਿ

ਇਨ੍ਹਾਂ ਕੋਲ ਕੋਈ ਮੁੱਦਾ ਨਹੀਂ ਹੈ। ਕੋਈ ਇਸ਼ੂ ਨਹੀਂ ਹੈ ਅਤੇ ਤੁਹਾਨੂੰ ** ** ਕਹਿੰਦੇ ਹਨ। ਇਨ੍ਹਾਂ ਨੂੰ ਮਾੜੀ-ਮੋਟੀ ਆਪਣੀ ਅਸਲੀ ਤਾਕਤ ਦਿਖਾਓ। ਇਹ ਕੋਈ ਤਰੀਕਾ ਥੋੜ੍ਹਾ ਬਣਦਾ ਹੈ ਕਿ ਹਾਊਸ ਦੀ ਮਰਿਆਦਾ ਦੀਆਂ ਧੱਜੀਆਂ ਉਡਾਈਆਂ ਜਾਣ। ਕੀ ਡਰਾਮੇਬਾਜ਼ੀ ਕਰਨ ਲਈ ਜਾਂ ਲੋਕਤੰਤਰ ਦਾ ਮਜ਼ਾਕ ਉਡਾਉਣ ਲਈ ਇਨ੍ਹਾਂ ਦੇ ਹਲਕੇ ਦੇ ਲੋਕਾਂ ਨੇ ਇਨ੍ਹਾਂ ਨੂੰ ਚੁਣ ਕੇ ਭੇਜਿਆ ਹੈ? ਸਾਨੂੰ ਤਿੰਨ ਦਿਨ ਕਹਿੰਦਿਆਂ ਨੂੰ ਹੋ ਗਏ ਪਰ ਇਨ੍ਹਾਂ 18 ਮੂਰਤੀਆਂ ਵਲੋਂ ਨਾ ਕੋਈ ਸਵਾਲ ਲੱਗਿਆ ਹੈ, ਨਾ ਕੋਈ ਹੋਰ ਗੱਲ ਕੀਤੀ ਗਈ ਹੈ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਥੈਂਕ ਯੂ ਜੀ। ਸਰਦਾਰ ਕੁਲਦੀਪ ਸਿੰਘ ਧਾਲੀਵਾਲ ਜੀ। (ਵਿਘਨ, ਸ਼ੋਰ)

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ)** : ਸਪੀਕਰ ਸਾਹਿਬ, ਅੱਜ ਸਾਰੀ ਦੁਨੀਆ ਦੇ ਪੰਜਾਬੀ ਇਸ ਸੈਸ਼ਨ ਨੂੰ ਦੇਖ ਰਹੇ ਹਨ, ਦੁਨੀਆ ਭਰ ਦੇ ਲੋਕ ਦੇਖ ਰਹੇ ਹਨ। ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਸਾਮ੍ਹਣੇ ਪੰਜਾਬ ਦਾ ਮੁੱਖ ਮੰਤਰੀ ਬੈਠਾ ਹੈ। ਇਹ ਉਸ ਨਾਲ ਅੱਖਾਂ ਵਿੱਚ ਅੱਖਾਂ ਪਾ ਕੇ ਗੱਲ ਕਰਨ ਅਤੇ ਬਾਜਵਾ ਸਾਹਿਬ ਸਾਮ੍ਹਣੇ ਬੈਠਣ। ਸਾਡੇ ਪੰਜਾਬ ਦਾ ਬੱਬਰ ਸ਼ੇਰ ਬੈਠਾ ਹੈ, ਇਹ ਇਸ ਦੇ ਸਾਮ੍ਹਣੇ ਬੈਠਣ। ਇਹ ਦੱਸਣਗੇ ਕਿ ਇਨ੍ਹਾਂ ਨੇ ਪੰਜ ਸਾਲ ਕੀ ਕੀਤਾ ਅਤੇ ਸਾਡਾ ਮੁੱਖ ਮੰਤਰੀ ਦੱਸੇਗਾ ਕਿ ਇਸ ਨੇ ਪੰਜ ਮਹੀਨਿਆਂ ਵਿੱਚ ਕੀ ਕੀਤਾ ਹੈ। ਇਹ ਸਾਮ੍ਹਣੇ ਬੈਠਣ। ਇਹ ਸਾਮ੍ਹਣੇ ਕਿਉਂ ਨਹੀਂ ਬੈਠਦੇ? ਪੰਜਾਬ ਦੇ ਇਤਿਹਾਸ ਵਿੱਚ ਇਹੋ ਜਿਹੀ ਵਿਰੋਧੀ ਧਿਰ ਆਈ ਹੈ, ਪਹਿਲੀ ਵਾਰ ਅਜਿਹਾ ਵਿਰੋਧੀ ਧਿਰ ਦਾ ਨੇਤਾ ਆਇਆ ਹੈ, ਜਿਸ ਨੇ ਆਮ ਲੋਕਾਂ ਦਾ ਟਾਈਮ ਖਰਾਬ ਕੀਤਾ ਹੈ। ਇਸ ਕਰਕੇ ਇਨ੍ਹਾਂ ਨੂੰ ਬਾਹਰ ਕੱਢੋ, ਇਨ੍ਹਾਂ ਦੇ ਖਿਲਾਫ ਕਾਰਵਾਈ ਕਰੋ। ਸਾਡਾ ਬੱਬਰ ਸ਼ੇਰ ਸਾਮ੍ਹਣੇ ਬੈਠਾ ਹੈ ਜੇਕਰ ਇਨ੍ਹਾਂ ਵਿੱਚ ਹਿੰਮਤ ਹੈ ਤਾਂ ਅੱਖ ਵਿੱਚ ਅੱਖ ਪਾ ਕੇ ਗੱਲ ਕਰਨ। ਇਹ ਦੇਖੋ, ਭਗਵੰਤ ਮਾਨ ਇੱਥੇ ਹੀ ਬੈਠਾ ਹੈ। ਇਹ ਕੱਲ੍ਹ ਕਹਿੰਦੇ ਸੀ ਕਿ ਸੀ.ਐਮ ਨਹੀਂ ਹੈ ਪਰ ਅੱਜ ਬੈਠਾ ਹੈ ਅਤੇ ਅੱਖ ਵਿੱਚ ਅੱਖ ਪਾ ਕੇ ਪੰਜਾਬ ਦੇ ਮੁੱਦਿਆਂ ਬਾਰੇ ਗੱਲ ਕਰੋ। (ਟਰੇਜ਼ਰੀ ਬੈਂਚਿਜ਼ ਵਲੋਂ ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਬਿਲਕੁਲ ਗਲਤ ਗੱਲ ਹੈ ਜੀ, ਡਿਸੀਪਲਿਨ ਬਣਾ ਕੇ ਰੱਖਿਆ ਜਾਵੇ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਰੇ ਪੰਜਾਬ ਦੇ ਲੋਕਾਂ ਨੇ ਸਾਨੂੰ 117 ਮੈਂਬਰਾਂ ਨੂੰ ਇੱਥੇ ਆਪਣੇ ਦੁੱਖਾਂ-ਦਰਦਾਂ ਦਾ ਹੱਲ ਕਰਨ ਲਈ ਭੇਜਿਆ ਹੈ। 70-80 ਲੱਖ ਰੁਪਿਆ ਇਕ ਦਿਨ ਦਾ ਖਰਾਬ ਕੀਤਾ ਹੈ। ਪੂਰੇ ਦੋ ਦਿਨ। ਕੁਝ ਮਾਨਯੋਗ ਮੈਂਬਰਾਂ, ਜਿਨ੍ਹਾਂ ਨੂੰ ਕੁਮੈਂਟ ਕਰਦਿਆਂ ਮੈਨੂੰ ਬੜਾ ਭਾਰੀ ਦੁੱਖ ਹੋ ਰਿਹਾ ਹੈ। ਪੂਰੇ ਦੋ ਦਿਨ ਪੰਜਾਬ ਦੇ ਲੋਕਾਂ ਦੇ ਵੇਸਟ ਕਰ ਦਿੱਤੇ।

ਕਕ/ਮਸ਼ 30.9.2022 12.15

ਪੰਜਾਬ ਦੇ ਲੋਕਾਂ ਦੇ ਬਹੁਤ ਹੀ ਅਹਿਮ ਮੁੱਦੇ ਸਾਡੇ ਸਾਹਮਣੇ ਖੜ੍ਹੇ ਹਨ ਜਿਨ੍ਹਾਂ ਨੂੰ ਇੱਥੇ ਡਿਸਕਸ ਕੀਤਾ ਜਾਣਾ ਚਾਹੀਦਾ ਹੈ। ਲੇਕਿਨ ਵਾਰ-ਵਾਰ ਬੇਨਤੀ ਕਰਨ ਤੇ ਵੀ ਮਾਨਯੋਗ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਨਹੀਂ ਜਾ ਰਹੇ। ਤੁਸੀਂ ਚੇਅਰ ਦੀ ਤੌਹੀਨ ਕਰਨ ਤੋਂ ਵੀ ਨਹੀਂ ਝਿਜਕਦੇ? ਫੇਰ ਮੈਂ ਸਖਤ ਫੈਸਲੇ ਲਵਾਂਗਾ ਅਤੇ ਤੁਹਾਡੇ ਕੋਲੋਂ ਉਹ ਸੁਣਨੇ ਬਰਦਾਸ਼ਤ ਨਹੀਂ ਹੋਣੇ। (ਵਿਘਨ)(ਸ਼ੋਰ) ਸੋਮਵਾਰ ਨੂੰ ਤਿਆਰੀ ਕਰਕੇ ਆਇਓ ਕਿ ਪੰਜਾਬ ਦੇ ਲੋਕਾਂ ਦੇ ਆਹ ਦੋ ਦਿਨ ਵੇਸਟ ਕਿਉਂ ਕੀਤੇ ਹਨ। ਤੁਹਾਡੇ ਕੋਲੋਂ ਇਸ ਗੱਲ ਦਾ ਜਵਾਬ ਮੰਗਿਆ ਜਾਵੇਗਾ। ਤੁਸੀਂ ਦੋ ਦਿਨ ਪੰਜਾਬ ਦੇ ਨੌਜਵਾਨਾਂ ਦੇ, ਮੁਲਾਜ਼ਮਾਂ ਦੇ, ਮਜ਼ਦੂਰਾਂ ਦੇ, ਦਲਿਤਾਂ ਦੇ ਅਤੇ ਕਿਸਾਨਾਂ ਦੇ ਵੇਸਟ ਕੀਤੇ ਹਨ। ਇਹ ਦਿਨ ਵੇਸਟ ਨਹੀਂ ਹੋਣੇ ਚਾਹੀਦੇ ਸੀ। ਇੱਥੇ ਪੰਜਾਬ ਦੇ ਮੁੱਦਿਆਂ 'ਤੇ ਡਿਸਕਸ਼ਨ ਹੋਣੀ ਚਾਹੀਦੀ ਹੈ। (ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਉੱਚੀ-ਉੱਚੀ ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਹੁਣ ਸਦਨ ਸੋਮਵਾਰ, ਮਿਤੀ 03 ਅਕਤੂਬਰ, 2022 ਨੂੰ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੁੰਦਾ ਹੈ।

*12.15 ਵਜੇ ਬਾਅਦ ਦੁਪਹਿਰ) (ਇਸ *ਸਮੇਂ ਸਦਨ ਸੋਮਵਾਰ, ਮਿਤੀ 03 ਅਕਤੂਬਰ, 2022 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ। )

---